ਦੂਸਰੀ ਪ੍ਰਕਾਸ਼ ਸ਼ਤਾਬਦੀ
ਯਾਦਗਾਰੀ ਅੰਕ

# ਵਰਿਆਮ

ਅਕਤੂਬਰ-੨੦੧੯

੪੪ਵਾਂ ਸਾਲ

## ਸ੍ਰੀ ਸਤਿਗੁਰੂ ਹਰੀ ਸਿੰਘ ਜੀ



ਜਿਨ ਟੁੱਟੀ ਲਈ ਮਿਲਾਇ

40/-

# ਜਪ ਪ੍ਰਯੋਗ 2019— ਸ੍ਰੀ ਭੈਣੀ ਸਾਹਿਬ












ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ 17 ਸਤੰਬਰ 2019 ਦਿਨ ਮੰਗਲਵਾਰ ਨੂੰ ਜਪ-ਪ੍ਰਯੋਗ ਅਰੰਭ ਹੋਇਆ, ਜਿਸ ਵਿੱਚ 8,000 ਤੋਂ ਵੱਧ ਗਿਣਤੀ ਵਿੱਚ ਸਾਧ ਸੰਗਤ ਨੇ ਸ਼ਾਮਿਲ ਹੋ ਕੇ ਨਾਮ ਸਿਮਰਨ ਕੀਤਾ।

ਤਸਵੀਰਾਂ- ਸੁਰਤਪਾਲ ਸਿੰਘ

# ਵਰਿਆਮ

ਅਕਤੂਬਰ- ੨੦੧੯

ਜਿਲਦ-੪੪

ਅੰਕ- ੧੨



ਬਾਨੀ ਸੰਪਾਦਕ

ਸ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | Ladowali Road. |
| (ਸਾਹਮਣੇ ਸੈਂਟਰਲ ਟਾਊਨ) | Opp. Central Town, |
| ਜਲੰਧਰ- ੧੪੪੦੦੧ | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.

607201010050208

IFSC/RTGS Code :UBIN0560723

Union Bank of India Rama Mandi Jalandhar City



E-mail : jagdishsinghwariam@gmail.com

drrajwant@gmail.com

drrajwant@waryam.com, editor@waryam.com

ਸੰਪਾਦਕੀ

# ਜੋਤ ਕਾ ਜਾਮਾ-ਸ੍ਰੀ ਸਤਿਗੁਰੂ ਹਰੀ ਸਿੰਘ ਜੀ

2019 ਦਾ ਵਰ੍ਹਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਦਾ ਵਰ੍ਹਾ ਹੈ। ਸਭ ਤੋਂ ਪਹਿਲਾਂ ਅਸੀਂ ਆਪਣੇ ਪਾਠਕਾਂ ਨੂੰ ਨਿਮਰਤਾ ਅਤੇ ਸ਼ਾਂਤੀ ਦੇ ਪੁੰਜ ਸਤਿਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀਆਂ ਬੇਅੰਤ ਵਧਾਈਆਂ ਦਿੰਦੇ ਹਾਂ। ਅਸੀਂ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਜੀ ਸਾਡਾ ਮਾਰਗ ਦਰਸ਼ਨ ਕਰਦੇ ਰਹਿਣ ਅਤੇ ਅਸੀਂ ਉਨ੍ਹਾਂ ਦੇ ਦੱਸੇ ਰਾਹਾਂ ਤੇ ਤੁਰਦੇ ਰਹੀਏ।

ਅਸੀਂ ਆਪਣੀ ਰੋਜ਼ਾਨਾ ਅਰਦਾਸ ਵਿੱਚ ਆਖਦੇ ਹਾਂ-"ਜੋਤ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ।" ਬਚਪਨ ਤੋਂ ਹੀ ਆਪਣੀ ਅਰਦਾਸ ਵਿੱਚ ਇਹ ਪੰਕਤੀਆਂ ਸ਼ਾਮਿਲ ਕਰਦੇ ਆ ਰਹੇ ਹਾਂ। ਪਰ ਅੱਜ ਕੱਲ੍ਹ ਦੀ ਪੀੜ੍ਹੀ ਸ਼ਾਇਦ ਇਸ ਦੇ ਅਰਥਾਂ ਤੋਂ ਚੰਗੀ ਤਰ੍ਹਾਂ ਜਾਣੂ ਨਾ ਹੋਵੇ। ਵਿਦਵਾਨਾਂ ਨੇ ਸ੍ਰੀ ਸਤਿਗੁਰੂ ਜੀ ਬਾਰੇ ਬਹੁਤ ਸਾਰਾ ਇਤਿਹਾਸ ਲਿਖਿਆ ਹੈ, ਜੋ ਉਨ੍ਹਾਂ ਦੇ ਜੀਵਨ ਨਾਲ ਵਿਸ਼ੇਸ਼ ਕਰਕੇ ਗੁਰੂ ਗੱਦੀ ਤੇ ਸੁਭਾਇਮਾਨ ਹੋਣ ਤੋਂ ਬਾਅਦ ਦੇ ਸਮੇਂ ਨੂੰ ਵਿਸਥਾਰ ਨਾਲ ਉਜਾਗਰ ਕਰਦਾ ਹੈ। ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਕਾਦਰਾਬਾਦ, ਭਾਈ ਸੰਤੋਖ ਸਿੰਘ ਬਾਹੋਵਾਲ ਕ੍ਰਿਤ ਸਤਿਗੁਰੂ ਬਿਲਾਸ, ਪ੍ਰੋ. ਕਿਰਪਾਲ ਸਿੰਘ ਕਸੇਲ ਦੁਆਰਾ ਲਿਖਿਆ ਤਵਾਰੀਖ ਸੰਤ ਖਾਲਸਾ (ਭਾਗ ਪਹਿਲਾ), ਮਾਸਟਰ ਨਿਹਾਲ ਸਿੰਘ ਜੀ ਦੀ ਪੁਸਤਕ-'ਸੀਤਲਤਾ ਦਾ ਸ੍ਰੋਤ', ਮਾਸਟਰ ਅਜੀਤ ਸਿੰਘ ਚੀਮਾ ਜੀ ਦੀ ਪੁਸਤਕ-'ਜੋਤ ਕਾ ਜਾਮਾ', ਸੰਤ ਟਹਿਲ ਸਿੰਘ ਸੱਦੋਵਾਲ ਜੀ ਦੇ ਕੁਝ ਲੇਖ, ਤਾਰਾ ਸਿੰਘ ਅਨਜਾਣ ਜੀ ਦੀ ਪੁਸਤਕ 'ਜਿਨ ਟੁੱਟੀ ਲਈ ਮਿਲਾਇ' (ਅਤੇ ਹੋਰ ਵੀ ਮਹੱਤਵਪੂਰਨ ਪੁਸਤਕਾਂ) ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਵਿੱਚ ਸਤਿਗੁਰੂ ਹਰੀ ਸਿੰਘ ਜੀ ਦਾ ਇਤਿਹਾਸ ਪੜ੍ਹਣ ਸੁਨਣ ਨੂੰ ਮਿਲਦਾ ਹੈ। ਇਸ ਦੇ ਨਾਲ ਹੀ ਸਾਲ 1965 ਵਿਚ ਪ੍ਰਕਾਸ਼ਿਤ ਸਤਿਜੁਗ ਦਾ ਸਤਿਗੁਰੂ ਹਰੀ ਸਿੰਘ ਯਾਦਗਾਰੀ ਅੰਕ', ਸਾਲ 2006 ਵਿਚ ਵਰਿਆਮ ਦਾ 'ਸਤਿਗੁਰੂ ਹਰੀ ਸਿੰਘ ਵਿਸ਼ੇਸ਼ ਅੰਕ' ਅਤੇ ਇਸੇ ਸਾਲ ਸਤਿਜੁਗ ਦਾ 'ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ' ਸਤਿਗੁਰੂ ਜੀ ਦੇ ਸੰਘਰਸ਼ਮਈ ਜੀਵਨ, ਉਨ੍ਹਾਂ ਦੀ ਸਹਿਨਸ਼ੀਲਤਾ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਨਿਸ਼ਠਾ, ਉਨ੍ਹਾਂ ਦੇ ਵਿਛੋੜੇ ਦਾ ਦੁੱਖ, ਸਤਿਗੁਰੂ ਜੀ ਦੁਆਰਾ ਅੰਗਰੇਜ਼ੀ ਹਕੂਮਤ ਦੇ ਵਿਰੋਧ 'ਚ ਚਲਾਈ ਲਹਿਰ ਨੂੰ ਜਿਉਂ ਦਾ ਤਿਉਂ ਅੱਗੇ ਤੋਰਨਾ, ਲੋਹ ਲੰਗਰ ਦੀ ਨਿਰੰਤਰਤਾ ਬਣਾਈ ਰੱਖਣਾ, ਸੰਗਤਾਂ ਵਾਸਤੇ ਪਿਆਰ ਅਤੇ ਸੇਵਾ ਸੰਭਾਲ, ਸੰਗਤਾਂ ਵਿੱਚ ਨਾਮ ਬਾਣੀ ਦੇ ਪਰਵਾਹ ਨੂੰ ਚਲਾਈ ਰੱਖਣਾ ਆਦਿ ਮਹਾਨ ਗੁਣਾਂ ਨੂੰ ਵਿਅਕਤ ਕਰਦੇ ਹਨ।

ਵਰਿਆਮ ਦੇ ਬਾਣੀ ਸੰਪਾਦਕ ਸ੍ਰ. ਜਗਦੀਸ਼ ਸਿੰਘ ਵਰਿਆਮ ਜੀ ਦੀ ਇਕ ਰੀਝ ਸੀ ਕਿ 'ਸਤਿਗੁਰੂ ਰਾਮ ਸਿੰਘ 200 ਸਾਲਾਂ ਵਿਸ਼ੇਸ਼ ਅੰਕ' ਕੱਢਿਆ ਜਾਵੇ। ਜਿਵੇਂ ਤਿਵੇਂ ਅਸੀਂ ਉਨ੍ਹਾਂ ਦੀ ਇਹ ਰੀਝ ਪੂਰੀ ਕੀਤੀ, ਰੱਬ ਜਾਣੇ (ਬੀਮਾਰੀ ਦੀ ਅਵਸਥਾ ਕਾਰਨ) ਉਨ੍ਹਾਂ ਨੂੰ ਇਹ ਇਹਸਾਸ ਹੋਇਆ ਕਿ ਨਹੀਂ। ਪਰ ਪੁਰਾਨਾ ਵਿਸ਼ੇਸ਼ ਅੰਕ ਪੜ੍ਹਣ ਤੋਂ ਬਾਅਦ ਪਤਾ ਲੱਗਦਾ ਹੈ ਕਿ ਉਹ ਸਤਿਗੁਰੂ ਹਰੀ ਸਿੰਘ ਵਿਸ਼ੇਸ਼ ਅੰਕ ਵੀ ਲੋਚਦੇ ਸਨ ਤਾਂ ਜੋ ਨਵੀਆਂ ਪੀੜ੍ਹੀਆਂ ਸਤਿਗੁਰੂ ਜੀ ਦੇ ਇਤਿਹਾਸ ਤੋਂ ਜਾਣੂ ਹੋ ਸਕਣ। ਇਸੇ ਭਾਵਨਾ ਨੂੰ ਸਿਰ ਮੱਥੇ ਰੱਖਦੇ ਹੋਏ ਵਰਿਆਮ ਦਾ 'ਸ੍ਰੀ ਸਤਿਗੁਰੂ ਹਰੀ ਸਿੰਘ ਵਿਸ਼ੇਸ਼ ਅੰਕ' ਪ੍ਰਕਾਸ਼ਿਤ ਕਰਨ ਦਾ ਉਪਰਾਲਾ ਹੈ। ਭਾਵੇਂ ਇਹ ਅੰਕ ਆਕਾਰ ਅਤੇ ਦਿੱਖ ਵਜੋਂ ਇਕ ਸਾਧਾਰਨ ਅੰਕ ਹੈ, ਪਰ ਇਸ ਵਿੱਚ ਉੱਚ ਕੋਟੀ ਦੇ ਵਿਦਵਾਨਾਂ ਦੇ ਲੇਖ ਸ਼ਾਮਿਲ ਕਰਕੇ ਗੁਰੂ ਇਤਿਹਾਸ ਦੀ ਉਸਤਤ ਕੀਤੀ ਗਈ ਹੈ।

ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਵਿਚ ਪੈਦਾ ਹੋਏ ਹਾਂ, ਜਿਨ੍ਹਾਂ ਨੇ ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਵੀ ਕੀਤੇ ਹਨ ਅਤੇ ਉਨ੍ਹਾਂ ਦੀਆਂ ਬਖਸ਼ਿਸ਼ਾਂ ਦੇ ਪਾਤਰ ਵੀ ਰਹੇ ਹਾਂ। ਅਤੇ ਹੁਣ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਦਾ ਅਨੰਦ ਮਾਣ ਰਹੇ ਹਾਂ। ਜਿਸ ਬਾਰੇ ਸਭ ਭਲੀ ਭਾਂਤੀ ਜਾਣਦੇ ਹਨ। ਪਰ ਇਸ ਅੰਕ ਵਿੱਚ ਛਪੇ ਸਾਰੇ ਲੇਖਾਂ ਨੂੰ ਪੜ੍ਹ ਕੇ ਇਹੀ ਨਿਸ਼ਕਰਸ਼ ਨਿਕਲਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ੀ ਹਕੂਮਤ ਦੇ ਖਿਲਾਫ ਜਿਹੜੀ ਹਵਾ ਚਲਾਈ, ਜਿਸਦੇ ਅੰਤਰਗਤ ਪਿੰਡਾਂ ਦੇ ਪਿੰਡ ਨਾਮਧਾਰੀ ਬਣ ਗਏ, ਉਸੇ ਹਵਾ ਦੀ ਖੁਸ਼ਬੂ ਨੂੰ ਬਰਕਰਾਰ ਰੱਖਣ ਲਈ ਸਤਿਗੁਰੂ ਹਰੀ ਸਿੰਘ ਜੀ ਨਿਰੰਤਰ ਯਤਨਸ਼ੀਲ ਰਹੇ। ਉਹ ਐਨੇ ਧੀਰ ਸਨ ਕਿ ਸਭ ਕੁਝ ਸਹਿੰਦੇ ਸਹਿੰਦੇ ਠੰਡੇ ਸੁਭਾਅ ਨਾਲ ਉਨ੍ਹਾਂ ਨੇ ਅੰਗ੍ਰੇਜ਼ਾਂ ਦੇ ਖਿਲਾਫ਼ ਸੰਘਰਸ਼ ਜਾਰੀ ਰੱਖਿਆ। ਮਨੋਵਸਥਾ ਇੰਨੀ ਉੱਚੀ ਸੀ ਕਿ ਅੰਗਰੇਜ਼ਾਂ ਦੀਆਂ ਵਧੀਕੀਆਂ ਦੀ ਪਰਵਾਹ ਨਾ ਕਰਦੇ ਹੋਏ, ਅਨੁਸ਼ਾਸਨ ਵਿੱਚ ਰਹਿ ਕੇ ਸਾਧ ਸੰਗਤ ਨੂੰ ਨਾਮ ਬਾਣੀ ਦਾ ਪਰਸ਼ਾਦ ਦਿੱਤਾ। ਸਖ਼ਤੀਆਂ ਦੇ ਬਾਵਜੂਦ ਵੀ ਉਨ੍ਹਾਂ ਨੇ ਸਾਧਾਰਨ ਪਾਠ ਅਤੇ ਅਖੰਡ ਪਾਠ ਕਰਵਾਏ। ਭੈਣੀ ਸਾਹਿਬ ਵਿਚ ਪੁਲਿਸ ਦਾ ਸਖਤ ਪਹਿਰਾ ਸੀ। ਇਕ ਦਿਨ ਵਿੱਚ ਪੰਜ ਤੋਂ ਵੱਧ ਸਿੱਖ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕਦੇ ਸਨ। ਸੱਚੇ ਪਾਤਸ਼ਾਹ ਜ਼ੀ ਨੂੰ ਦੌਰੇ ਕਰਨ ਲਈ ਵੀ ਸਰਕਾਰ ਤੋਂ ਇਜਾਜ਼ਤ ਲੈਣੀ ਪੈਂਦੀ ਸੀ। ਉਨ੍ਹਾਂ ਦੀਆਂ ਗਤੀਵਿਧੀਆਂ ਦੀ ਰਿਪੋਰਟ ਹਰ ਰੋਜ਼ ਲੁਧਿਆਣੇ ਸਰਕਾਰੀ ਦਫ਼ਤਰ ਪਹੁੰਚਦੀ। ਇਨ੍ਹਾਂ ਸਾਰੀਆਂ

ਪਰਿਸਥਿਤੀਆਂ ਵਿੱਚ ਵੀ ਉਨ੍ਹਾਂ ਨੇ ਲੋਹ ਲੰਗਰ ਚਲਾਈ ਰੱਖਿਆ। ਇਸ ਲੰਗਰ ਨੂੰ ਚਲਦੇ ਰੱਖਣ ਲਈ ਉਨ੍ਹਾਂ ਆਪਣਾ ਤਨ, ਮਨ ਅਤੇ ਧਨ ਲਗਾ ਦਿੱਤਾ।

ਸੰਨ 1872 ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਤੋਂ ਤਿੰਨ ਸਾਲ ਬਾਅਦ (ਸੰਨ 1875 ਵਿਚ) ਆਪ ਜੀ ਨੇ ਬਾਬਾ ਦਰਬਾਰਾ ਸਿੰਘ ਨੂੰ ਰੰਗੂਨ ਭੇਜਿਆ। ਬਾਬਾ ਜੀ ਨੇ ਸਤਿਗੁਰੂ ਜੀ ਨੂੰ ਇਥੋਂ ਦੇ ਹਾਲਾਤ ਬਾਰੇ ਵੀ ਦੱਸਿਆ ਅਤੇ ਉਥੋਂ ਉਹ ਸਤਿਗੁਰੂ ਜੀ ਦਾ ਹੁਕਮਨਾਮਾ ਵੀ ਲੈ ਕੇ ਆਏ ਕਿ ਅੱਜ ਤੋਂ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾ ਨਾਂ) ਹਰੀ ਸਿੰਘ ਅਖਵਾਏਗਾ ਜੋ ਕਿ ਸਿੱਖੀ ਨੂੰ ਹਰੀ ਰੱਖੇਗਾ। ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਛੋਟੇ ਭਰਾਤਾ ਸਤਿਗੁਰੂ ਹਰੀ ਸਿੰਘ ਜੀ ਦੇ ਅੰਦਰ ਆਪਣੀ ਜੋਤ ਦਾ ਸੰਚਾਰ ਕਰਕੇ ਉਨ੍ਹਾਂ ਨੂੰ ਰੂਹਾਨੀ ਸ਼ਕਤੀ ਬਖਸ਼ੀ ਜਿਨ੍ਹਾਂ ਨੇ ਸਿੱਖੀ ਨੂੰ ਟੁੱਟਣ ਤੋਂ ਬਚਾ ਕੇ ਉਸ ਨੂੰ ਮਿਲਾ ਦਿੱਤਾ ਅਤੇ ਸਿੱਖੀ ਨੂੰ ਹਰਾ ਰੱਖਿਆ।

ਅੰਦਰ ਸ਼ਾਮਿਲ ਲੇਖਾਂ ਨੂੰ ਪੜ੍ਹ ਕੇ ਅਸੀਂ ਸੋਚ ਸਕਦੇ ਹਾਂ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਜੀਵਨ ਕਿੰਨਾਂ ਸੰਘਰਸ਼ਮਈ ਅਤੇ ਨਿਰਮਾਣ ਸੀ। ਸੰਨ 1872 ਤੋਂ ਸੰਨ 1906 ਤੱਕ ਉਨ੍ਹਾਂ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ। 34 ਸਾਲ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਸੇਕ ਨੂੰ ਸਹਿੰਦੇ ਰਹੇ ਅਤੇ ਨਾਲ ਹੀ ਜਬਰ ਅਤੇ ਸਬਰ ਨਾਲ ਅੰਗਰੇਜ਼ ਹਕੂਮਤ ਦਾ ਸਾਹਮਣਾ ਕਰਦੇ ਹੋਏ ਆਪਣੇ ਸਿੱਖਾਂ ਸੇਵਕਾਂ ਨੂੰ ਵੀ ਧੀਰਜ ਦੇ ਕੇ ਨਾਮ ਨਾਲ ਜੋੜਦੇ ਰਹੇ। ਅਸੀਂ ਉਨ੍ਹਾਂ ਨੂੰ ਬਾਰੰਬਾਰ ਨਮਨ ਕਰਦੇ ਹਾਂ। ਇਸ ਅੰਕ ਵਿੱਚ ਕਈ ਲੇਖਾਂ ਵਿਚ ਘਟਨਾਵਾਂ ਦੀ ਦੁਹਰਾਈ ਵੀ ਹੋਈ ਹੋਵੇਗੀ, ਜੋ ਕਿ ਕੁਦਰਤੀ ਹੈ। ਗੁਰ ਇਤਿਹਾਸ ਨੂੰ ਜਿਨ੍ਹਾਂ ਵੀ ਪੜ੍ਹ ਲਈਏ, ਜਿਨ੍ਹਾਂ ਵੀ ਪਰਚਾਰ ਕਰ ਲਈਏ ਉਹ ਥੋੜ੍ਹਾ ਹੀ ਹੁੰਦਾ ਹੈ। ਸੋ ਭੁੱਲ ਚੁੱਕ ਅਤੇ ਤਰੁਟੀਆਂ ਨੂੰ ਨਜ਼ਰਅੰਦਾਜ਼ ਕਰਕੇ ਪਾਠਕ ਗੁਣੀਜਨ ਇਸ ਕੋਸ਼ਿਸ਼ ਨੂੰ ਸਵੀਕਾਰ ਕਰਨ।

ਅੰਤ ਵਿੱਚ ਇਨ੍ਹਾਂ ਪੰਕਤੀਆਂ ਦੁਆਰਾ ਅਸੀਂ ਸਮੂਹ ਸੰਗਤ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਦੀਆਂ ਵਧਾਈਆਂ ਦਿੰਦੇ ਹਾਂ।

**ਧੰਨ ਗੁਰੂ ਹਰੀ ਸਿੰਘ ਹਰੀ ਦਾ ਪ੍ਰਤੱਖ ਰੂਪ, ਧਾਰ ਅਵਤਾਰ ਭਾਗ ਭੈਣੀ ਸਾਹਿਬ ਲਾਏ ਨੇ।**
**ਖੁਸ਼ੀਆਂ ਅਪਾਰ ਹੋਈਆਂ ਪਿਤਾ ਜੱਸਾ ਸਿੰਘ ਜੀ ਨੂੰ, ਮਾਤਾ ਸਦਾ ਕੌਰ ਜੀ ਦੇ ਮੰਦਰ ਸੁਹਾਏ ਨੇ।**
**ਜਿਨ੍ਹਾਂ ਦੇ ਭਰਾਤਾ ਵੱਡੇ ਸਤਿਗੁਰੂ ਰਾਮ ਸਿੰਘ, ਰਾਮ ਤੇ ਲਖਣ ਫਿਰ ਜੋੜੀ ਬਣ ਆਏ ਨੇ।**
**ਦੇਵੋ ਜੀ ਵਧਾਈਆਂ ਇਸ ਭਾਗਾਂ ਭਰੇ ਸਾਲ ਉੱਤੇ, ਅਰਸ਼ਾਂ ਤੋਂ ਚਲ ਹਰੀ ਫਰਸ਼ਾਂ ਤੇ ਆਏ ਨੇ।** *-ਰਾਗੀ ਮਨਜੀਤ ਸਿੰਘ*

-ਰਜਵੰਤ ਕੌਰ

☆☆☆

# ਚੰਦਰਯਾਨ-2-ਮਹਾ ਅਭਿਆਨ

## ਅਸਫਲਤਾ 'ਚ ਸਫਲਤਾ

ਇਸਰੋ-ਭਾਰਤੀ ਪੁਲਾੜ ਖੋਜ ਸੰਗਠਨ ਦੇ ਵਿਗਿਆਨੀਆਂ ਵਲੋਂ ਤਿਆਰ ਕੀਤਾ ਚੰਦਰਯਾਨ-2, ਜਿਸ ਦਾ ਉਦੇਸ਼ ਚੰਦਰਮਾ ਦੀ ਸਤ੍ਹਾ ਤੇ ਪਹੁੰਚਣ ਦਾ ਅਤੇ ਉੱਥੇ ਪਹੁੰਚ ਕੇ ਸਫ਼ਲ ਤਜ਼ਰਬੇ ਕਰਨ ਦਾ ਸੀ, ਤਿੰਨ ਲੱਖ ਚੁਰਾਸੀ ਹਜ਼ਾਰ ਕਿਲੋਮੀਟਰ ਤੋਂ ਵੱਧ ਦਾ ਸਫਰ ਸੁੱਖੀ ਸਾਂਦੀ ਤੈਅ ਕਰਨ ਤੋਂ ਬਾਅਦ ਸਿਰਫ 2.1 ਕਿਲੋਮੀਟਰ ਦੀ ਦੂਰੀ ਤੋਂ ਆਪਣੀ ਮੰਜ਼ਲ ਤੇ ਪਹੁੰਚਣ ਤੋਂ ਖੁੰਝ ਗਿਆ। ਇਸ ਦਾ ਚੰਦਰਮਾ ਦੀ ਸਤ੍ਹਾ ਨੂੰ ਛੂਹ ਲੈਣ ਦਾ ਨਿਰਧਾਰਤ ਸਮਾਂ 7 ਸਤੰਬਰ 2019 ਤੜਕੇ ਡੇਢ-ਦੋ ਵਜੇ ਤੱਕ ਦਾ ਸੀ। 2 ਸਤੰਬਰ ਤੱਕ ਵਿਕਾਸ ਲੈਂਡਰ ਜਿਸ ਨੇ ਚੰਦਰਮਾ ਦੀ ਸਤ੍ਹਾ ਤੇ ਪੈਰ ਧਰਨਾ ਸੀ, ਨੂੰ ਸਫਲਤਾ ਪੂਰਵਕ ਚੰਦਰਯਾਨ ਤੋਂ ਅਲੱਗ ਵੀ ਕਰ ਲਿਆ ਗਿਆ ਸੀ। ਸਭ ਕੁਝ ਵਿਗਿਆਨੀਆਂ ਦੇ ਮਿੱਥੇ ਪ੍ਰੋਗਰਾਮ ਅਨੁਸਾਰ ਹੀ ਚੱਲ ਰਿਹਾ ਸੀ, ਉਨ੍ਹਾਂ ਦਾ ਸਥਿਤੀ ਤੇ ਪੂਰਾ ਕੰਟਰੋਲ ਵੀ ਸੀ, ਰੱਬ ਜਾਣੇ ਕਿਹੜੀ ਨਜ਼ਰ ਲੱਗੀ ਜਾਂ ਕਿਹੜਾ ਨੁਕਸ ਪੈ ਗਿਆ ਕਿ 2.1 ਕਿਲੋਮੀਟਰ ਦੀ ਦੂਰੀ ਤੈਅ ਕਰਨੀ ਰਹਿ ਗਈ ਸੀ ਕਿ ਇਸਰੋ ਦੇ ਵਿਗਿਆਨੀਆਂ ਦਾ ਵਿਕਾਸ ਲੈਂਡਰ ਤੋਂ ਸੰਪਰਕ ਟੁੱਟ ਗਿਆ। ਇਹ ਤੇ ਏਦਾਂ ਹੀ ਹੋਇਆ ਕਿ ਜਿਵੇਂ ਔਕੜਾਂ ਭਰਿਆ ਸਫਰ ਤੈਅ ਕਰਨ ਤੋਂ ਬਾਅਦ ਮੰਜ਼ਲ ਦੇ ਕੋਲ ਪਹੁੰਚ ਕੇ ਆਖ ਦਿੱਤਾ ਜਾਵੇ ਕਿ ਤੂੰ ਇਥੇ ਨਹੀਂ ਆ ਸਕਦਾ, ਇੱਥੇ ਆਉਣ ਦੀ ਆਗਿਆ ਨਹੀਂ ਹੈ। ਇਸਰੋ ਦੇ ਵਿਗਿਆਨੀਆਂ ਸਮੇਤ ਸਾਰੇ ਦੇਸ਼ਵਾਸੀ ਇਸ ਅਭਿਯਾਨ ਦੀ ਸਫਲਤਾ ਨੂੰ ਲੈ ਕੇ ਬੜੇ ਆਸਵੰਦ ਸਨ। ਕਿਉਂਕਿ ਇਸ ਸਫਲਤਾ ਦੇ ਨਾਲ ਭਾਰਤ ਨੇ ਰੂਸ, ਅਮਰੀਕਾ ਅਤੇ ਚੀਨ ਤੋਂ



ਚੰਦਰਯਾਨ-2

ਬਾਅਦ ਚੰਦਰਮਾ ਦੀ ਸਤ੍ਹਾ ਤੇ ਖੋਜ ਕਾਰਜਾਂ ਵਾਸਤੇ ਆਪਣੇ ਉਪਗ੍ਰਹਿ ਉਤਾਰਨ ਵਾਲਾ ਦੁਨੀਆ ਦਾ ਚੌਥਾ ਦੇਸ਼ ਬਣ ਜਾਣਾ ਸੀ। ਸਾਰੇ ਦੇਸ਼ ਵਿਚ ਇਸ ਕਾਮਯਾਬੀ ਨੂੰ ਲੈ ਕੇ ਉਤਸੁਕਤਾ ਬਣੀ ਹੋਈ ਸੀ, ਪਰ ਆਹ ਕੀ ਹੋਇਆ? ਮੰਜ਼ਲ ਦੇ ਐਨ ਨੇੜੇ ਪਹੁੰਚ ਕੇ ਇਸਰੋ ਦੇ ਵਿਗਿਆਨੀਆਂ ਦਾ ਵਿਕਰਮ ਲੈਂਡਰ ਨਾਲ ਸੰਪਰਕ ਟੁੱਟ ਗਿਆ ਜਿਵੇਂ ਹੱਥੋਂ ਕੋਈ ਚੀਜ਼ ਤਿਲਕ ਦੇ ਭੱਜ ਗਈ ਹੋਵੇ। ਕਿੱਥੇ ਸਾਰਿਆਂ ਨੇ ਇਕ ਦੂਜੇ ਨੂੰ ਵਧਾਈਆਂ ਦੇਣੀਆਂ ਸਨ ਤੇ ਕਿੱਥੇ ਪਲਕ ਝਪਕਦੇ ਹੀ ਉਦਾਸੀ ਤੇ ਨਿਰਾਸ਼ਾ ਛਾ ਗਈ। ਜਦੋਂ ਤੱਕ ਸਭ ਕੁਝ ਸਹੀ ਹੋ ਰਿਹਾ ਹੁੰਦਾ ਹੈ, ਸਾਡੇ ਵਰਗੇ ਆਮ ਲੋਕ ਇਸ ਗੱਲ ਵਲ ਧਿਆਨ ਨਹੀਂ ਦਿੰਦੇ ਕਿ ਕਿਸੇ ਵੀ ਕੰਮ ਦੀ ਸਫਲਤਾ ਦੇ ਪਿੱਛੇ ਕਿੱਡੀ ਮਿਹਨਤ, ਲਗਨ ਅਤੇ ਗਿਆਨ ਕੰਮ ਕਰ ਰਿਹਾ ਹੁੰਦਾ ਹੈ। ਸਾਇੰਸਦਾਨਾਂ ਨੇ ਆਪਣੀ ਜ਼ਿੰਦਗੀ ਦੇ ਕਿੰਨੇ ਕੀਮਤੀ ਸਾਲ ਇਸ ਮਿਸ਼ਨ ਦੀ ਸਫਲਤਾ ਲਈ ਲਗਾ ਦਿੱਤੇ, ਪਰ ਜਦੋਂ ਥੋੜ੍ਹੀ ਜਿਹੀ ਭੁੱਲ ਚੁੱਕ ਨਾਲ ਸਫਲਤਾ ਨਹੀਂ ਮਿਲਦੀ ਤਾਂ ਬਹੁਤ ਨਿਰਾਸ਼ਾ ਹੁੰਦੀ ਹੈ। ਹੁਣ ਵੀ ਇੰਝ ਹੀ ਹੋਇਆ। ਬੜਾ ਤਗੜਾ ਝਟਕਾ ਲੱਗਾ। ਪਰ ਛੇਤੀ ਹੀ ਸਾਰਾ ਦੇਸ਼ ਇਹਨਾਂ ਸਾਇੰਸਦਾਨਾਂ ਦੀ ਮਿਹਨਤ ਅਤੇ ਨਿਸ਼ਠਾ ਅੱਗੇ ਨਤਮਸਤਕ ਹੋ ਗਿਆ। ਪ੍ਰਧਾਨ ਮੰਤਰੀ ਸ਼੍ਰੀ ਨਰੇਂਦਰ ਮੋਦੀ ਨੇ ਆਪ ਇਸਰੋ ਦੇ ਸੁਖੀ ਕੇ ਸਿਵਨ ਨੂੰ ਦਿਲਾਸਾ ਦਿੱਤਾ ਅਤੇ ਕਿਹਾ ਕਿ ਭਾਰਤੀ ਵਿਗਿਆਨੀਆਂ ਵਲੋਂ ਕੀਤੇ ਇਸ ਖੋਜ ਕਾਰਜ ਦੀ ਉਹ ਦਿਲੋਂ ਪ੍ਰਸ਼ੰਸਾ ਕਰਦੇ ਹਨ। ਹਾਲੇ ਭਾਰਤ ਨੇ ਪੁਲਾੜ ਖੋਜ ਕਾਰਜਾਂ ਵਿਚ ਬਹੁਤ ਸਾਰੇ ਕੰਮ ਕਰਨੇ ਹਨ। ਨਵੀਂ ਸਵੇਰ ਅਤੇ ਵਧੀਆ ਭਵਿੱਖ ਜ਼ਰੂਰ ਆਵੇਗਾ।

ਕੁਝ ਵੀ ਹੈ, ਸਾਰਾ ਦੇਸ਼ ਅਤੇ ਬਹੁਤ ਸਾਰੇ ਬਾਹਰਲੇ ਦੇਸ਼ ਵੀ ਭਾਰਤੀ ਪੁਲਾੜ ਸਾਇੰਸਦਾਨਾਂ ਦੀ ਮਿਹਨਤ ਅਤੇ ਲਗਨ ਦੀ ਸਰਾਹਨਾ ਕਰਦੇ ਹੋਏ, ਉਨ੍ਹਾਂ ਦੇ ਨਾਲ ਖੜ੍ਹੇ ਹਨ। ਇਸ ਤਜਰਬੇ ਤੋਂ ਪ੍ਰੇਰਨਾ ਲੈ ਕੇ ਭਾਰਤ ਆਉਣ ਵਾਲੇ ਸਮੇਂ ਵਿੱਚ ਹੋਰ ਬੁਲੰਦੀਆਂ ਨੂੰ ਛੂਹ ਲਵੇਗਾ। ਇਹੀ ਸਾਡੀ ਅਰਦਾਸ ਹੈ ਅਤੇ ਇਹੀ ਸਾਡੀ ਆਸ ਹੈ।

-ਰਜਵੰਤ ਕੌਰ

## ਜਰੂਰੀ ਸੂਚਨਾ

ਆਪ ਸਭ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਵਰਿਆਮ ਦਾ ਨਵੰਬਰ ਅੰਕ 'ਸ੍ਰੀ ਸਤਿਗੁਰੂ ਨਾਨਕ ਦੇਵ ਜੀ 550 ਸਾਲਾ ਵਿਸ਼ੇਸ਼ ਅੰਕ' ਪ੍ਰਕਾਸ਼ਿਤ ਕਰਨ ਦਾ ਸੁਭਾਗ ਪ੍ਰਾਪਤ ਕਰ ਰਹੇ ਹਾਂ। ਇਸ ਵਾਸਤੇ ਲੇਖਕ ਸੱਜਣਾਂ ਦੇ ਸਹਿਯੋਗ ਨਾਲ ਰਚਨਾਵਾਂ ਪ੍ਰਾਪਤ ਹੋ ਰਹੀਆਂ ਹਨ ਅਤੇ ਹੋਰ ਪ੍ਰਾਪਤ ਹੋਣ ਦੀ ਉਡੀਕ ਵੀ ਹੈ। ਅਸੀਂ ਉਨ੍ਹਾਂ ਦੇ ਅਤੀ ਧੰਨਵਾਦੀ ਹਾਂ। ਵਰਿਆਮ ਦੇ ਸੁਹਿਰਦ ਪਾਠਕਾਂ ਨੂੰ ਬੇਨਤੀ ਕਰਦੇ ਹਾਂ ਕਿ ਉਹ ਵਰਿਆਮ ਦੇ ਬਕਾਇਆ ਚੰਦੇ ਅਤੇ ਆਪਣੀ ਸਹਾਇਤਾ ਸ੍ਰੀ ਭੈਣੀ ਸਾਹਿਬ ਵਿਖੇ ਅੱਸੂ ਦੇ ਮੇਲੇ ਤੇ ਵਰਿਆਮ ਦੇ ਦਫ਼ਤਰ 'ਚ ਜਮ੍ਹਾ ਕਰਵਾਉਣ। ਇਸ ਦੇ ਨਾਲ ਹੀ ਵਰਿਆਮ ਦੇ ਸਨੇਹੀ ਅਤੇ ਸ਼ੁੱਭ ਚਿੰਤਕ ਹਮੇਸ਼ਾਂ ਦੀ ਤਰ੍ਹਾਂ ਇਸ ਵਾਰ ਵੀ ਆਪਣੇ ਇਸ਼ਤਿਹਾਰ ਰਾਹੀਂ ਜਾਂ ਵਿਅਕਤੀਗਤ ਤੌਰ ਤੇ ਆਪਣੀਆਂ ਵਧਾਈਆਂ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਅਸੀਂ ਜਲਦੀ ਤੋਂ ਜਲਦੀ ਇਕ ਵਧੀਆ ਵਿਸ਼ੇਸ਼ ਅੰਕ ਤਿਆਰ ਕਰਕੇ ਪਾਠਕਾਂ ਤੱਕ ਪਹੁੰਚਾ ਸਕੀਏ।

**ਇਸ਼ਤਿਹਾਰ ਭੇਜਣ ਦਾ ਈ-ਮੇਲ ਪਤਾ-**
**drrajwant@waryam.com**
**editor@waryam.com**

—ਸੰਪਾਦਕ



# ਸਤਿਗੁਰੂ ਹਰੀ ਸਿੰਘ ਜੀ

*ਸ. ਜਗਦੀਸ਼ ਸਿੰਘ ਵਰਿਆਮ*

ਸਤਿਗੁਰੂ ਹਰੀ ਸਿੰਘ ਜੀ ਦੀ ਕਹਾਣੀ ਬੜੀ ਦਰਦ ਭਰੀ ਦਾਸਤਾਨ ਹੈ। ਕਈ ਵਾਰ ਪੜ੍ਹੇ, ਸੁਣੇ ਹੋਣ ਦੇ ਬਾਵਜੂਦ ਇਹ ਦਿਲ ਨੂੰ ਹਿਲਾ ਦੇਣ ਵਾਲਾ ਇਤਿਹਾਸ ਹੈ। ਗੁਰੂ ਰਾਮ ਸਿੰਘ-ਗੁਰੂ ਹਰੀ ਸਿੰਘ ਜੀ ਦੀ ਭਰਜਾਈ, ਮਾਮੇ ਦੀ ਨੂੰਹ ਭੋਲੀ ਜਦੋਂ ਮੰਗਤੀ ਬਣ ਕੇ ਸ੍ਰੀ ਭੈਣੀ ਸਾਹਿਬ ਗੁਰਾਂ ਦੇ ਦਰ ਤੇ ਆਉਂਦੀ ਹੈ ਕਿ ਪਰਸ਼ਾਦਾ ਛਕਣਾ ਹੈ ਤਾਂ ਇਹ ਬਿਰਤਾਂਤ ਪੜ੍ਹ ਕੇ ਪਲਕਾਂ ਵਿਚ ਬਦੋ ਬਦੀ ਹੰਝੂ ਛਲਕ ਪੈਂਦੇ ਹਨ।

ਤਖਤਾਂ ਤਾਜਾਂ ਤੇ ਬਾਜਾਂ ਵਾਲੇ ਸ਼ਾਹਸਵਾਰ ਪਾਤਸ਼ਾਹਾਂ ਨੂੰ ਕਦੇ ਨੰਗੇ ਪੈਰੀਂ ਮਾਛੀਵਾੜੇ ਦੇ ਜੰਗਲਾਂ ਵਿਚ ਇਕਲਿਆਂ ਵਿਚਰਨਾ ਪਿਆ ਸੀ। ਜਿਨ੍ਹਾਂ ਦੇ ਹਜ਼ੂਰ ਵਿਚ ਆਪ ਭਗਵਾਨ ਰਹਿੰਦੇ ਸਨ ਉਹਨਾਂ ਪਾਂਡਵਾਂ ਨੂੰ ਮਜ਼ਦੂਰ ਬਣਨਾ ਪਿਆ। ਇਹ ਇਤਿਹਾਸ ਦਾ ਸੱਚ ਹੈ। ਇਹ ਤਬਦੀਲੀ ਦਾ ਗੁਰ ਹੈ ਭਾਵ ਇਨਕਲਾਬ ਦਾ ਮੰਤਰ ਹੈ। ਸਤਿਗੁਰੂ ਹਰੀ ਸਿੰਘ ਦੀ ਕਹਾਣੀ ਹੰਝੂਆਂ ਦੀ ਵੀ ਕਹਾਣੀ ਹੈ ਅਤੇ ਨਾਲ ਹੀ ਨਾਲ ਇਹ ਸ਼ੁਜਾਅਤ, ਭਗਤੀ ਅਤੇ ਦਰਸ਼ਨ ਪਿਆਸ ਦੀ ਗਾਥਾ ਵੀ ਹੈ।

ਇਹ ਉਦੋਂ ਦੀ ਕਹਾਣੀ ਹੈ ਜਦੋਂ ਬਾਹਰੋਂ ਆਏ ਗੋਰੇ ਹੁਕਮਰਾਨ ਨੇ ਆਜ਼ਾਦੀ ਦੇ ਚਮਕਦੇ ਸੂਰਜ ਸਤਿਗੁਰੂ ਰਾਮ ਸਿੰਘ ਦੀਆਂ ਕਿਰਨਾਂ ਨੂੰ ਲੁਕਾਉਣ ਲਈ ਬਦੇਸ਼ ਭੇਜ ਦਿੱਤਾ। ਆਪਣੇ ਸਮੇਂ ਦਾ ਸਭ ਤੋਂ ਕਰੂਰ ਦਮਨਕਾਰੀ ਅਤੇ ਦਰਦਨਾਕ ਨਰ ਸੰਘਾਰ ਪੰਜਾਬ ਵਿਚ ਕੀਤਾ। ਮਲੇਰ ਕੋਟਲੇ ਵਿਚ ਤੋਪਾਂ ਨਾਲ ਗੁਰੂ ਰਾਮ ਸਿੰਘ ਦੇ ਪੈਰੋਕਾਰ ਨਾਮਧਾਰੀ ਸਿੰਘ ਉੜਾ ਦਿੱਤੇ ਗਏ। ਦੇਸ਼ ਵਿਦੇਸ਼ ਵਿਚ ਕੁਲ ਕੂਕਾ ਪੰਥ ਨਜ਼ਰਬੰਦ ਜਾਂ ਕੈਦ ਕਰ ਕੇ ਆਪਣੇ ਵੱਲੋਂ ਅੰਗਰੇਜ਼ ਨੇ ਸਦਾ ਲਈ ਖਤਮ ਕਰ ਦਿੱਤਾ ਜਾਣਿਆਂ। ਪ੍ਰਚੱਲਤ ਇਤਿਹਾਸ ਮਲੇਰ ਕੋਟਲੇ ਕਾਂਡ ਨਾਲ ਚੁੱਪ ਹੋ ਜਾਂਦਾ ਹੈ। ਸਤਿਗੁਰੂ ਹਰੀ ਸਿੰਘ ਦਾ ਇਤਿਹਾਸ ਇਥੋਂ ਸ਼ੁਰੂ ਹੁੰਦਾ ਹੈ। ਭਾਵੇਂ ਇਹ ਇਤਿਹਾਸ ਲੋਕਾਂ ਦੇ ਸਾਹਮਣੇ ਬਾਹਲਾ ਨਹੀਂ ਆਇਆ ਪਰ ਹੈ ਤਾਂ ਇਹ ਪਰਵਾਨਤ ਹਕੀਕਤ ਹੀ। ਇਹ ਸੱਚ ਹੈ ਕਿ ਉਸ ਸਮੇਂ ਪਰਚਾਰ ਅਤੇ ਸੰਚਾਰ ਦੇ ਏਨੇ ਸਾਧਨ ਨਹੀਂ ਸਨ, ਪਰ ਅੱਜ ਜਦੋਂ ਤਕਨਾਲੋਜੀ ਦੀ 'ਤਰੱਕੀ' ਨਾਲ ਇਹ ਸਾਧਨ ਬਹੁਤ ਤਾਕਤਵਰ ਹੋ ਗਏ ਹਨ ਤਾਂ ਵੀ ਇਹ ਕੀ ਖੋਹਣ ਖੋਹ ਰਹੇ ਹਨ, ਸਭ ਜਾਣਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਪ੍ਰਦੇਸ ਗਵਨ ਦੇ ਸਮੇਂ ਤੋਂ ਹੀ ਨਾਮਧਾਰੀ ਪੰਥ ਉੱਪਰ ਸਾਮਰਾਜੀ ਅੱਤਿਆਚਾਰਾਂ ਅਤੇ ਤਸੀਹਿਆਂ ਦਾ ਇਕ ਝੱਖੜ ਝੁੱਲ ਪਿਆ। ਸਮੁੱਚਾ ਨਾਮਧਾਰੀ ਪੰਥ ਹੀ ਜਰਾਇਮ ਪੇਸ਼ਾ ਕਰਾਰ ਦਿੱਤਾ ਗਿਆ। ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੀ ਦੋ ਤਿੰਨ ਵਾਰ ਤਲਾਸ਼ੀ ਲਈ ਗਈ। ਹੇਠਲੇ ਪਾਣੀ ਤਕ ਜ਼ਮੀਨ ਪੁੱਟੀ ਗਈ। ਸਾਰਾ ਕੀਮਤੀ ਸਾਮਾਨ ਜ਼ਬਤ ਕਰ ਲਿਆ ਗਿਆ। ਗੁਰਦੁਆਰੇ ਦੇ ਬੂਹੇ ਅੱਗੇ ਪੁਲੀਸ ਦੀ ਸਪੈਸ਼ਲ ਚੌਕੀ ਬਿਠਾਈ ਗਈ। ਇਸ ਵਿੱਚ ਨਾਮਧਾਰੀਆਂ ਨੂੰ ਤੰਗ ਕਰਨ ਵਾਸਤੇ ਚੁਣ ਚੁਣ ਕੇ ਨਿਰਦਈ ਸਿਪਾਹੀ ਰਖੇ ਜਾਂਦੇ ਰਹੇ।

ਨਾਮਧਾਰੀਆਂ ਦਿਆਂ ਦਿਵਾਨਾਂ ਮੇਲਿਆਂ ਉੱਤੇ ਕਰੜੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਮੁਖੀ ਨਾਮਧਾਰੀਆਂ ਦੀਆਂ ਜਾਇਦਾਦਾਂ ਜ਼ਬਤ ਕੀਤੀਆਂ ਗਈਆਂ। ਪੰਜ ਆਦਮੀ ਤੋਂ ਵਧ ਇੱਕ ਸਮੇਂ ਭੈਣੀ ਸਾਹਿਬ ਦੇ ਗੁਰਦੁਆਰੇ ਨਹੀਂ ਜਾ ਸਕਦੇ ਸਨ। ਅਜਿਹੇ ਵਿਕਟ ਸਮੇਂ ਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਅਗਵਾਈ ਕੀਤੀ। 'ਸਿਰ ਕਰਤਾ' ਆਪ ਦਾ ਅਵਤਾਰ ਸੰਮਤ 1876 ਵਿਚ ਅੱਸੂ ਦੇ ਤੀਜੇ ਨਰਾਤੇ ਨੂੰ ਹੋਇਆ।

ਆਪ ਸਤਿਗੁਰੂ ਰਾਮ ਸਿੰਘ ਜੀ ਤੋਂ ਚਾਰ ਸਾਲ ਛੋਟੇ ਸਨ। ਆਪ ਦਾ ਪਹਿਲਾ ਨਾਮ ਬੁੱਧ ਸਿੰਘ ਸੀ। ਨਾਮਧਾਰੀਆਂ ਨੂੰ ਕੋਈ ਪਤਾ ਨਹੀਂ ਸੀ ਕਿ ਅੰਗ੍ਰੇਜ਼ ਸਤਿਗੁਰੂ ਰਾਮ ਸਿੰਘ ਜੀ ਨੂੰ ਕਿੱਥੇ ਲੈ ਗਏ ਹਨ। ਗੁਰੂ ਹਰੀ ਸਿੰਘ ਜੀ ਨੇ ਗੁਪਤ ਰੂਪ ਵਿੱਚ ਭਾਈ ਦਰਬਾਰਾ ਸਿੰਘ ਜੀ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਕੱਢਿਆ। ਉਹ ਰੰਗੂਨ ਤੋਂ ਇਹ ਲਿਖਤੀ ਹੁਕਮਨਾਮਾ ਲਿਆਏ, ਕਿ ਭਾਈ ਬੁੱਧ ਸਿੰਘ ਦਾ ਨਾਮ ਅੱਜ ਤੋਂ ਹਰੀ ਸਿੰਘ ਹੋਇਆ ਇਹ ਸਿੱਖੀ ਹਰੀ ਰੱਖੇਗਾ। ਇਸ ਨੂੰ ਸਿਰ-ਕਰਤਾ ਜਾਨਣਾ। ਗੁਰੂ ਹਰੀ ਸਿੰਘ ਜੀ ਭਾਵੇਂ ਅਮਲੀ ਰੂਪ ਵਿੱਚ ਸ੍ਰੀ ਭੈਣੀ ਸਾਹਿਬ ਵਿੱਚ ਕੈਦ ਹੀ ਸਨ ਪਰ ਜਿਸ ਦੂਰ-ਦ੍ਰਿਸ਼ਟੀ ਅਤੇ ਕਾਮਯਾਬੀ ਨਾਲ ਆਪ ਨੇ ਆਜ਼ਾਦੀ ਲਈ ਸੰਘਰਸ਼ ਜੱਥੇਬੰਦ ਕਰ ਕੇ ਰੱਖਿਆ ਉਹ ਹੈਰਾਨ ਕੁਨ ਕਹਾਣੀ ਹੈ। ਆਪ ਜੀ ਦੇ ਸਮੇਂ ਸੈਂਕੜੇ ਸਿੱਖ ਬਰਮਾ ਵਿੱਚ ਜਾ ਕੇ ਅੰਗ੍ਰੇਜ਼ ਦੀਆਂ ਚਲਾਕ ਅੱਖਾਂ



*ਸ੍ਰੀ ਸਤਿਗੁਰੂ ਹਰੀ ਸਿੰਘ ਜੀ ਲੁਧਿਆਣਾ ਦੇ ਡੀ.ਸੀ. ਵੱਲੋਂ ਮੁਰੱਬੇ ਦੇਣ ਦੀ ਪੇਸ਼ਕਸ਼ ਠੁਕਰਾਉਂਦੇ ਹੋਏ।*

ਤੋਂ ਬਚਕੇ ਸਤਿਗੁਰੂ ਰਾਮ ਸਿੰਘ ਜੀ ਤੋਂ ਹੁਕਮਨਾਮੇ (ਪੱਤਰ) ਲਿਆਉਂਦੇ ਰਹੇ। ਜਿਹੜੇ ਇਸ ਜਤਨ ਵਿੱਚ ਫੜੇ ਜਾਂਦੇ, ਮਾਰ ਦਿੱਤੇ ਜਾਂਦੇ ਜਾਂ ਉਨ੍ਹਾਂ ਨੂੰ ਹੋਰ ਸਖ਼ਤ ਸਜ਼ਾਵਾਂ ਹੁੰਦੀਆਂ।

ਇਸੇ ਸਮੇਂ ਹੀ ਸੂਬਾ ਗੁਰਚਰਨ ਸਿੰਘ ਜੀ ਮੁੜ ਰੂਸ ਸਰਕਾਰ ਪਾਸ ਮਦਦ ਲੈਣ ਵਾਸਤੇ ਗਏ। ਮੱਧ ਏਸ਼ੀਆ ਵਿੱਚ ਸੂਬਾ ਬਿਸ਼ਨ ਸਿੰਘ ਜੀ ਸਰਗਰਮ ਸਨ। ਗੁਰੂ ਹਰੀ ਸਿੰਘ ਜੀ ਦਾ ਪ੍ਰਤੀਨਿਧ ਇੰਗਲੈਂਡ ਵਿੱਚ ਜਾ ਕੇ ਪੰਜਾਬ ਦੇ ਆਖਰੀ ਜਲਾਵਤਨ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਨੂੰ ਵੀ ਮਿਲਿਆ। ਸਰਕਾਰੀ ਰਿਪੋਰਟ ਵਿੱਚ ਉਸ ਦਾ ਨਾਮ ਬਨਾਰਸੀ ਬਾਬੂ ਕਰਕੇ ਲਿਖਿਆ ਹੈ। ਮਹਾਰਾਜਾ ਦਲੀਪ ਸਿੰਘ ਉਨ੍ਹਾਂ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਮਹਾਰਾਜਾ ਨੇ ਪੰਜਾਬ ਆਉਣ ਦਾ ਫੈਸਲਾ ਕੀਤਾ। ਭਾਵੇਂ ਅੰਗ੍ਰੇਜ਼-ਭਗਤ ਸਿੱਖਾਂ ਨੇ ਉਸ ਨੂੰ ਇਸ ਮੰਤਵ ਵਿੱਚ ਸਫ਼ਲ ਨਾ ਹੋਣ ਦਿੱਤਾ!

ਸ਼ੰਕਰ ਰਾਇ, ਮਾਇਆ ਅਤੇ ਬੁਧ ਸਿੰਘ (ਇਹ ਸਤਿਗੁਰੂ ਹਰੀ ਸਿੰਘ ਨਹੀਂ ਹੋਰ ਕੂਕਾ ਸਿੱਖ ਹੈ) ਹੋਰ ਅਜਿਹੇ ਦੂਤ ਸਨ, ਜੋ ਰੂਸ ਸਰਕਾਰ ਨਾਲ ਸੰਪਰਕ ਰਖਦੇ ਰਹੇ।

ਸੰਨ 1899 ਦੇ ਕਾਲ ਸਮੇਂ ਆਪ ਨੇ ਭੁੱਖਿਆਂ ਵਾਸਤੇ ਲੰਗਰ ਦੇ ਦਰਵਾਜ਼ੇ ਖੁੱਲੇ ਰੱਖੇ। ਅੰਗ੍ਰੇਜ਼ ਨੇ ਆਪ ਨੂੰ 2500 ਏਕੜ ਜ਼ਮੀਨ ਲੰਗਰ ਵਾਸਤੇ ਦੇਣੀ ਚਾਹੀ, ਪਰ ਆਪ ਨੇ ਕਿਹਾ ਸਾਡੀ ਧਰਤੀ ਹੀ ਸਾਨੂੰ ਖੈਰਾਤ ਵਜੋਂ ਦੇਂਦੇ ਹੋ!

ਇੱਕੀ ਸਾਲ ਗੁਰੂ ਹਰੀ ਸਿੰਘ ਜੀ ਨਜ਼ਰਬੰਦੀ ਦੀ ਹਾਲਤ ਵਿੱਚ ਰਹੇ। ਕੁਛ ਖਾਸ ਹਾਲਤਾਂ ਸਮੇਂ ਸਰਕਾਰ ਦੀ ਇਜਾਜਤ ਨਾਲ ਉਹਨਾਂ ਭੈਣੀ ਸਾਹਿਬ ਤੋਂ ਬਾਹਰ ਪੈਰ ਪਾਏ।

ਅੰਗ੍ਰੇਜ਼ ਸਰਕਾਰ ਵਲੋਂ ਨਾਮਧਾਰੀਆਂ ਉੱਪਰ ਹਰ ਤਰ੍ਹਾਂ ਦੇ ਤਸ਼ੱਦਦ ਸਮੇਂ ਸਤਿਗੁਰੂ ਹਰੀ ਸਿੰਘ ਜੀ ਨੇ ਧੀਰਜ, ਤਿਆਗ, ਦ੍ਰਿੜਤਾ ਅਤੇ ਗੁਪਤ ਸਰਗਰਮੀਆਂ ਨਾਲ ਨਾਮਧਾਰੀ ਪੰਥ ਦੀ ਬੇੜੀ ਨੂੰ ਸਹੀ ਸੇਧ ਤੇ ਚਲਾਈ ਰੱਖਿਆ।

ਸਮਾਂ ਵੀ ਕਈ ਵਾਰ ਅਜੀਬ ਅਜੀਬ ਰੰਗ ਵਖਾਉਂਦਾ ਹੈ। ਤ੍ਰਾਸਦੀ ਵੇਖੋ, ਗੁਰੂ ਹਰੀ ਸਿੰਘ ਆਜ਼ਾਦੀ ਦੀ, ਆਪਣੇ ਲੋਕ ਰਾਜ ਦੀ, ਖਾਲਸਾ ਰਾਜ ਦੀ ਸਥਾਪਤੀ ਦੀ ਜੰਗ ਲੜ ਰਹੇ ਹਨ ਅਤੇ ਉਸ ਵੇਲੇ ਜਿਹੜਾ ਭਾਈਚਾਰਾ ਇਹਨਾਂ ਦੀ ਜੀਅ ਜਾਨ ਨਾਲ ਮੁਖਾਲਫਤ ਵਿਚ ਅੰਗਰੇਜ਼ ਦੀ ਮਦਦ ਵਿਚ ਖੜ੍ਹਾ ਹੈ ਉਹ ਨਾਅਰਾ 'ਰਾਜ ਕਰੇਗਾ ਖਾਲਸਾ' ਦਾ ਲਾ ਰਿਹਾ ਹੈ। ਇਸੇ ਤਰ੍ਹਾਂ ਹੀ ਕੂਕਿਆਂ ਨੂੰ ਪਾਠ, ਅਖੰਡ ਪਾਠ ਕਰਣ ਨਹੀਂ ਦਿੱਤੇ ਜਾਂਦੇ। ਇਹ ਗੁਰਬਾਣੀ ਪਾਠ ਵੀ ਖੁਫੀਆ ਤੌਰ ਤੇ ਕਰਦੇ ਹਨ ਅਤੇ ਪਾਠ ਕਰਨ ਤੇ 'ਅੰਦਰ' ਵੀ ਕੀਤੇ ਜਾਂਦੇ ਹਨ ਪਰ ਅੰਗਰੇਜ਼ ਸਰਕਾਰ ਦੀ ਮਦਦ ਉਹ ਲੋਕ ਕਰ ਰਹੇ ਹਨ ਜਿਹਨਾਂ ਦੀ ਸ਼ਕਲ ਸਿੱਖਾਂ ਵਾਲੀ ਅਤੇ ਨਾਅਰਾ ਹੈ "ਗੁਰੂ ਮਾਨਿਓ ਗ੍ਰੰਥ"।

ਗੁਰੂ ਹਰੀ ਸਿੰਘ ਬਾਹਰਲਿਆਂ ਦਾ ਵੀ ਮੁਕਾਬਲਾ ਕਰਦੇ ਰਹੇ ਅਤੇ ਆਪਣਿਆਂ ਦਾ ਵੀ। ਸੰਨ 1906 ਵਿੱਚ ਧਰਤੀ ਜਿਹੇ ਧੀਰਜਵਾਨ ਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਜਗਤ ਦੀ ਸਰਦਾਰੀ ਸੰਪੂਰਣ ਕੀਤੀ ਅਤੇ ਸਤਾਰਾਂ ਸਾਲ ਦੀ ਗਭਰੇਟ ਉਮਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਵਾਗਡੋਰ ਸੰਭਾਲੀ।

ਗੁਰੂ ਹਰੀ ਸਿੰਘ ਕਾਲ ਦੀ ਵਚਿਤਰ ਗਾਥਾ ਸੰਬੰਧੀ ਮੂਲ ਸਾਮੱਗਰੀ ਪ੍ਰਦਾਨ ਕਰਨ ਵਾਲੇ ਮੁੱਲਵਾਨ ਗ੍ਰੰਥ ਛੱਪ ਚੁੱਕੇ ਹਨ ਜਿਹਾ ਕਿ ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਕਾਦਰਾਬਾਦ (ਕਾਵਿ ਗ੍ਰੰਥ) ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨ, ਭਾਈ ਸੰਤੋਖ ਸਿੰਘ ਬਾਹੋਵਾਲ ਵਾਲਾ ਸਤਿਗੁਰੂ ਬਿਲਾਸ, ਪ੍ਰੋ. ਕਿਰਪਾਲ ਸਿੰਘ ਕਸੇਲ ਰਚਿਤ ਵਡ ਆਕਾਰੀ ਤਵਾਰੀਖ ਸੰਤ ਖਾਲਸਾ (ਹਿੱਸਾ ਪਹਿਲਾ)। ਕੁਝ ਲੇਖ ਸੰਤ ਟਹਿਲ ਸਿੰਘ ਸੱਦੋਵਾਲ ਦੇ ਵੀ ਇਸ ਪਰਸੰਗ ਵਿੱਚ ਵਰਨਣ ਯੋਗ ਹਨ ਅਤੇ ਇਹਨਾਂ ਲਿਖਤਾਂ ਦੇ ਆਧਾਰ ਤੇ ਮਾਸਟਰ ਅਜੀਤ ਸਿੰਘ ਚੀਮਾ ਨੇ 'ਜੋਤ ਦਾ ਜਾਮਾ' ਪੁਸਤਕ ਵੀ ਲਿਖੀ। ਸਵ: ਮਾਸਟਰ ਨਿਹਾਲ ਸਿੰਘ ਜੀ ਦੀ ਪੂਰੀ ਕਾਵਿ ਪੁਸਤਕ 'ਸੀਤਲਤਾ ਦਾ ਸ੍ਰੋਤ' ਵੀ ਅਹਿਮ ਹੈ। ਪਰ ਇਹ ਵਚਿਤਰ ਕਹਾਣੀ ਸਮੇਂ-ਸਮੇਂ ਪਰਸੰਗਾਂ ਵਿੱਚ ਛਪਣ ਦੇ ਬਾਵਜੂਦ ਵੀ ਬਹੁਤੀ ਲੋਕਾਂ ਸਾਹਮਣੇ ਨਹੀਂ ਆਈ। ਗੁਰੂ ਹਰੀ ਸਿੰਘ ਦਾ ਨਾਮ ਸੰਕਟ ਨਿਵਾਰਨ ਹੈ। ਜਦੋਂ ਕਿਤੇ ਚਿੰਤਾ ਘੇਰਦੀ ਹੈ ਤਾਂ ਗੁਰੂ ਹਰੀ ਸਿੰਘ ਦਾ ਨਾਮ ਅਤੇ ਇਤਿਹਾਸ ਬਹੁਤ ਧੀਰਜ ਦੇਂਦਾ ਹੈ।

ਹਰੀ ਨਾਮ ਵਰਖਾ ਕੀ ਆਮਾ।।
ਤਾਰੇ ਸਹਿਸ ਪਤਿਤ ਜੇ ਜਾਮਾ।।
ਦੈ ਕਰ ਭਜਨ ਕ੍ਰਿਤਾਰਥ ਕੀਏ।।
ਤਾਂਤੇ ਭਾਏ ਯੋ ਮਮ ਹੀਏ।। (ਸੰਤ ਧਿਆਨ ਸਿੰਘ)

# ਜਿਨ ਟੁੱਟੀ ਲਈ ਮਿਲਾਇ



- ਤਾਰਾ ਸਿੰਘ ਅਨਜਾਣ

ਕੁਦਰਤੀ ਮੁਸੀਬਤ ਆ ਜਾਏ, ਹੜ੍ਹ, ਭੂਚਾਲ, ਅਕਾਲ ਜਾਂ ਕੁਝ ਹੋਰ ਤਾਂ ਟੁੱਟਣ ਦੀ ਸੰਭਾਵਨਾ ਬਹੁਤ ਬਣੀ ਰਹਿੰਦੀ ਹੈ। ਇਹਨਾਂ ਮੁਸੀਬਤਾਂ ਵਿੱਚ ਟੁੱਟਿਆਂ ਨੂੰ ਮਿਲਾਉਣ ਲਈ ਹਰ ਦਰਦ-ਦਿਲ ਰੱਖਣ ਵਾਲਾ ਵਿਅਕਤੀ ਜੁੜ ਜਾਂਦਾ ਹੈ। ਆਮ ਵਿਅਕਤੀ ਵੀ, ਪ੍ਰਸ਼ਾਸਨ ਵੀ, ਸਰਕਾਰੀ ਤੰਤਰ ਵੀ। ਇਸ ਨਾਲ ਹਿੰਮਤ ਆਉਂਦੀ ਹੈ, ਹੌਂਸਲਾ ਮਿਲਦਾ ਹੈ, ਦੁੱਖ ਕਲੇਸ਼ ਘਟਦੇ ਹਨ, ਪਰ ਜੇ ਮਨੁੱਖ ਹੀ ਤੋੜਨਾ ਚਾਹੇ ਤਾਂ ਮੁਸ਼ਕਲ ਤੇ ਨੁਕਸਾਨ ਵਧਦਾ ਹੈ। ਇਸ ਤੋਂ ਹੋਰ ਅੱਗੇ ਜੇ ਸਰਕਾਰ ਹੀ ਤੋੜਨ ਲੱਗੇ, ਵਾੜ ਹੀ ਖੇਤ ਨੂੰ ਖਾਣ ਲੱਗੇ ਤਾਂ ਬਚਾਏ ਕੌਣ ? 1872 ਈ. ਤੋਂ ਸਰਕਾਰ ਨੇ ਹੀ ਨਾਮਧਾਰੀ ਪੰਥ ਤੇ ਉਹਨਾਂ ਪ੍ਰਤੀ ਹਮਦਰਦੀ ਰੱਖਣ ਵਾਲੇ ਹਰ ਵਿਅਕਤੀ ਨੂੰ ਤੋੜਨ ਲਈ ਪੂਰਾ ਟਿੱਲ ਲਾਇਆ। ਉਹਨਾਂ ਨੂੰ ਟੁੱਟਿਆਂ ਨੂੰ ਜੋੜਨ ਵਿੱਚ ਜੇ ਸਤਿਗੁਰੂ ਹਰੀ ਸਿੰਘ ਜੀ ਕਾਮਯਾਬ ਹੋਏ ਤਾਂ ਸਧਾਰਨ ਮਨੁੱਖੀ ਸ਼ਕਤੀਆਂ ਤੇ ਜੀ ਹਜ਼ੂਰੀ ਕਾਰਨ ਨਹੀਂ, ਸਗੋਂ ਸਤਿਗੁਰੂ ਰਾਮ ਸਿੰਘ ਦੁਆਰਾ ਉਹਨਾਂ ਨੂੰ ਪੰਥ ਦਾ ਸਿਰ ਕਰਤਾ ਥਾਪਣ ਕਾਰਨ ਤੇ ਉਹਨਾਂ ਦੀਆਂ ਅੰਦਰ ਦੀਆਂ ਅਲੌਕਿਕ ਸ਼ਕਤੀਆਂ ਦੇ ਫਲੀਭੂਤ ਹੋਣ ਕਾਰਨ।

18 ਜਨਵਰੀ 1872 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਗੁਰੂ ਘਰ ਦੀਆਂ ਚਾਬੀਆਂ ਤਾਂ ਭਾਵੇਂ ਸਤਿਗੁਰ ਹਰੀ ਸਿੰਘ ਜੀ ਨੂੰ ਦੇ ਦਿੱਤੀਆਂ ਗਈਆਂ ਪਰ 20 ਸਾਲ ਤੋਂ ਵੱਧ ਸਮਾਂ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਦੀ ਜੂਹ ਤੋਂ ਸਾਧ ਸੰਗਤ ਦੇ ਭਲੇ ਲਈ ਬਾਹਰ ਨਹੀਂ ਜਾਣ ਦਿੱਤਾ। ਚਾਰ ਥਾਵਾਂ ਉੱਤੇ ਅਨੰਦ ਕਾਰਜਾਂ ਸਮੇਂ ਜਾਣਾ ਜਾਂ ਇੱਕ-ਇੱਕ ਵਾਰ ਮਾਘੀ ਉੱਤੇ ਮੁਕਤਸਰ ਅਤੇ ਵਸਾਖੀ ਉੱਤੇ ਅੰਮ੍ਰਿਤਸਰ ਜਾਣਾ ਅਪਵਾਦ ਹੈ। ਸਿੱਖੀ ਕਿੰਨੀ ਕੁ ਮੁਰਝਾ ਚੁੱਕੀ ਹੈ, ਇਸ ਬਾਰੇ 20 ਸਾਲ ਤਾਂ ਦਰਸ਼ਨ ਕਰਨ ਆਏ ਪੰਜ ਪੰਜ ਸਿੱਖਾਂ ਤੋਂ ਹੀ ਪਤਾ ਲਗਦਾ ਰਿਹਾ। ਉਸ ਦੇ ਅਧਾਰ ਉੱਤੇ ਹੀ ਸਿੱਖੀ ਨੂੰ ਹਰੀ ਰੱਖਣ ਲਈ ਵਿਉਂਤਬੰਦੀ ਕੀਤੀ ਜਾਂਦੀ ਰਹੀ।

ਸਤਿਗੁਰੂ ਰਾਮ ਸਿੰਘ ਜੀ ਸਦਾਚਾਰਕ ਕਦਰਾਂ ਕੀਮਤਾਂ, ਸਮਾਜਿਕ ਸੁਧਾਰ, ਰਾਜਨੀਤਿਕ ਚੇਤਨਾ ਅਤੇ ਅਧਿਆਤਮਿਕ ਸ਼ਕਤੀ ਪ੍ਰਦਾਨ ਕਰਨ ਵਾਲੇ ਸਤਿਗੁਰੂ ਸੱਚੇ ਪਾਤਸ਼ਾਹ ਸਨ। ਉਹਨਾਂ ਨਾਲ ਉਹਨਾਂ ਦੇ ਪੈਰੋਕਾਰਾਂ ਦੀ ਸਾਂਝ ਆਤਮਿਕ ਸਾਂਝ ਸੀ, ਭਾਵੁਕ ਸਾਂਝ ਸੀ। ਉਹਨਾਂ ਦਾ ਉਹਨਾਂ ਨਾਲ ਇਸ਼ਕ ਹਕੀਕੀ ਸੀ, ਮਜਾਜ਼ੀ ਨਹੀਂ। ਉਹ ਸਤਿਗੁਰੂ ਜੀ ਨੂੰ ਤਨ, ਮਨ, ਧਨ ਨਾਲ ਪੂਰੀ ਤਰ੍ਹਾਂ ਸਮਰਪਿਤ ਸਨ। ਇਸ ਸਾਂਝ ਦੇ ਪਿੱਛੇ ਕੋਈ ਲੋਭ ਲਾਲਚ, ਸੁਆਰਥ ਦਾ ਤੱਤ ਨਹੀਂ ਸੀ। ਸਗੋਂ ਰੂਹਾਨੀਅਤ ਦਾ ਰਿਸ਼ਤਾ ਸੀ। ਇਸੇ ਨੂੰ ਤੋੜਨ ਲਈ ਹਿੰਦੁਸਤਾਨ ਉੱਤੇ ਰਾਜ ਕਰ ਰਹੀ ਬਰਤਾਨਵੀ ਸਰਕਾਰ ਨੇ ਛੜਯੰਤਰ ਰਚਿਆ ਸੀ। ਭਗਤ ਕਬੀਰ ਜੀ ਆਤਮਿਕ ਪ੍ਰੀਤ ਤੇ ਉਸਨੂੰ ਤੋੜਨ ਵਾਲਿਆਂ ਬਾਰੇ ਲਿਖਦੇ ਹਨ :

**ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ।।**
**ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ।।**

ਇਹ ਪ੍ਰੀਤ ਹੀ ਨਾਮਧਾਰੀ ਸਿੱਖਾਂ ਦੀ ਸਤਿਗੁਰੂ ਰਾਮ ਸਿੰਘ ਨਾਲ ਸੀ, ਪਰ ਉਸਨੂੰ ਤੋੜਨ ਵਾਲਾ ਕੋਈ ਅਨਜਾਣ ਨਹੀਂ, ਸਗੋਂ ਚਾਤਰ ਹਾਕਮ ਅੰਗਰੇਜ਼ ਸੀ। ਉਸਨੇ ਆਪਣੇ ਵਲੋਂ ਸਾਲਾਂ ਤਕ ਹਵਾ ਨਾ ਲੱਗਣ ਦਿੱਤੀ ਕਿ ਸਤਿਗੁਰੂ ਜੀ ਕਿਸ ਨਗਰ, ਸ਼ਹਿਰ, ਦੇਸ ਜਾਂ ਟਾਪੂ ਵਿੱਚ ਨਜ਼ਰਬੰਦ ਹਨ। ਉਹਨਾਂ ਦਾ ਕਸੂਰ ਕੀ ਹੈ ? ਉਹ ਕਦੋਂ ਰਿਹਾ ਕੀਤੇ ਜਾਣਗੇ ? ਸਭ ਹਨੇਰੇ ਵਿੱਚ ਸੀ ਤਾਂਕਿ ਬਿਰਹਾ ਕੁਠੇ ਨਾਮਧਾਰੀ ਟੁੱਟ ਜਾਣ। ਉਹ ਜਾਂ ਵਿਰਲਾਪ ਕਰਨ ਜੋਗੇ ਰਹਿ ਜਾਣ ਜਾਂ ਸਰਕਾਰ ਦੀ ਦਹਿਸ਼ਤਗਰਦੀ ਤੋਂ ਡਰ ਕੇ ਕਛਹਿਰੇ ਲਾਹ ਦੇਣ, ਸਤਿਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਤੋਂ ਬੇਮੁੱਖ ਹੋ ਜਾਣ। ਉਹ ਦਿਸ਼ਾਹੀਨ ਭਟਕਦੇ ਰਹਿਣ, ਅੱਕੀਂ ਪਲਾਹੀਂ ਹੱਥ ਮਾਰਦੇ ਰਹਿਣ। ਉਹ ਲਾਵਾਰਸ ਰਹਿਣ, ਬੇਸਹਾਰਾ ਅਤੇ ਅੰਗਰੇਜ਼ ਦੇ ਝੋਲੀ ਚੁੱਕ ਬਣਨ। ਐਸੇ ਕਠਿਨ ਸਮੇਂ ਸਤਿਗੁਰੂ ਹਰੀ ਸਿੰਘ ਜੀ ਨੇ ਉਹਨਾਂ ਦੀ ਬਾਂਹ ਫੜੀ। ਟੁੱਟੀ ਗੰਢ ਦਿੱਤੀ।

ਆਪ ਨੇ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਮਰਯਾਦਾ ਤੇ ਸੁੱਚ ਪਵਿੱਤਰਤਾ ਮੁੜ ਕਾਇਮ ਕੀਤੀ ਨਹੀਂ ਤਾਂ ਪੁਲਿਸ ਗਾਰਦ ਸਣੇ ਜੁੱਤੀਆਂ ਆ ਵੜੀ ਸੀ। ਉਸਨੇ ਹਰ ਥਾਂ ਨੂੰ ਹਾਂਡੇ ਪਾਣੀ ਤਕ ਪੁੱਟਿਆ ਸੀ। ਸੋਧ ਦੇ ਲੰਗਰ ਵਿੱਚ ਜੂਠ, ਹੁੱਕੇ ਤੰਬਾਕੂ ਵਾਲੇ ਹੱਥਾਂ ਨਾਲ ਆ ਵੜੇ ਸਨ। ਕੁਝ ਖਾਧਾ,



## ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਕੁਝ ਖਲਾਰਿਆ, ਕੁਝ ਵਰਾਨ ਕੀਤਾ ਤੇ ਕੁਝ ਨਾਲ ਲੈ ਗਏ ਸਨ। ਉਹਨਾਂ ਨੂੰ ਨਾ ਕੋਈ ਸਮਝਾ ਸਕਿਆ, ਨਾ ਮੱਤ ਦੇ ਸਕਿਆ। ਸਭ ਬੇਵੱਸ ਸਨ। ਸਤਿਗੁਰੂ ਜੀ ਨੇ ਫਿਰ ਠੀਕ ਠਾਕ ਕੀਤਾ। ਸੁੱਚ ਪਵਿੱਤਰਤਾ ਬਹਾਲ ਕੀਤੀ। ਰਾਮਸਰ ਕੋਲ ਕੋਠੀ ਬਣਵਾਈ। ਉਥੇ ਛੰਨਾਂ ਢਾਰੇ ਬਣੇ ਜਿਥੇ 30-40 ਪਰਵਾਰ ਰਹਿਣ ਲੱਗੇ। ਰਾਮਸਰ ਦੀ ਸੇਵਾ ਕਰਵਾਈ। ਉਸ ਦੇ ਅਦਬ ਲਈ ਕਿਹਾ, "ਜੋ ਇਸ ਦੀ ਬੇਅਦਬੀ ਕਰੇਗਾ ਉਸਨੂੰ ਇਸ਼ਨਾਨ ਦਾ ਕੋਈ ਫਲ ਨਹੀਂ।" ਉੱਥੇ ਬਾਗ ਲਾਇਆ।

ਲੰਗਰ ਦਾ ਮਹੱਤਵ ਸੱਚ ਪਵਿੱਤਰਤਾ ਕਰਕੇ ਤਾਂ ਸੀ ਹੀ ਸਦਾ ਵਰਤ ਕਰਕੇ ਵੀ ਸੀ। ਲੰਗਰ ਕਦੀ ਮਸਤਾਨਾ ਨਾ ਹੋਵੇ। ਲੰਗਰ ਮਿਲੇ ਵੀ ਚੌਵੀ ਘੰਟੇ, ਬਾਰਾਂ ਮਹੀਨੇ। ਉਹ ਵੀ ਬਿਨਾਂ ਕਿਸੇ ਜਾਤ, ਧਰਮ, ਦੇਸ ਦੇ ਵਿਤਕਰੇ, ਬਿਨਾਂ ਭੇਦ-ਭਾਵ ਆਏ ਗਏ ਸਭ ਨੂੰ। ਲੰਗਰ ਵਾਸਤੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਗਰਾਹੀ ਹੁੰਦੀ, ਮਾਇਆ ਦੀ ਤੇ ਅਨਾਜ ਦੀ ਗੱਡਿਆਂ ਉੱਤੇ। ਸਾਧ ਸੰਗਤ ਆਪ ਵੀ ਸਮਰੱਥਾ ਤੇ ਭਾਵਨਾ ਅਨੁਸਾਰ ਹਜ਼ਾਰ ਹਜ਼ਾਰ, ਪੰਜ ਸੌ ਪੰਜ ਸੌ ਤੱਕ ਮੱਥਾ ਟੇਕਦੀ ਸੀ। ਬਾਬਾ ਬੂਟਾ ਸਿੰਘ ਵਰਗੇ ਇਮਾਨਦਾਰੀ ਨਾਲ ਪੂਰੀ ਉਗਰਾਹੀ ਜਮਾਂ ਕਰਵਾਉਂਦੇ ਸਨ। ਸਿੱਖ ਲੰਗਰ ਪਕਾਉਣ, ਬਾਲਣ ਲਿਆਉਂਣ, ਝੋਕਣ ਹਰ ਪ੍ਰਕਾਰ ਦੀ ਸੇਵਾ ਕਰਦੇ ਸਨ। ਆਏ ਦੀ ਲੋੜ ਨੂੰ ਪੂਰੀ ਕਰਨ ਲਈ ਬਾਬਾ ਠਾਕਰ ਸਿੰਘ ਜੀ ਬਾਠਾਂਵਾਲੇ ਨੇ ਖਰਾਸ ਲਾਉਣ ਦੀ ਸੇਵਾ ਕੀਤੀ ਸੀ। ਸਰਕਾਰ ਨੇ 56 ਦੇ ਮਹਾਂਕਾਲ ਸਮੇਂ ਲੰਗਰ ਦੀ ਪ੍ਰਸੰਸਾ ਤਾਂ ਕੀਤੀ ਪਰ ਉਗਰਾਹੀ ਲਈ ਜਾਣ ਵਾਸਤੇ ਇਜਾਜ਼ਤ ਨਾ ਦਿੱਤੀ। ਇਸ ਟੁੱਟੀ ਮਿਲਾਉਣ ਵਾਲੇ ਨੇ ਲੰਗਰ ਦਾ ਤੋਟਾ ਨਹੀਂ ਆਉਣ ਦਿੱਤਾ ਪੂਰੇ 34 ਸਾਲ।

ਨਾਮਧਾਰੀ ਸਿੱਖਾਂ ਨੂੰ ਭੰਨ ਕੇ ਰੱਖ ਦਿੱਤਾ ਸੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੇ। ਕਬੀਰ ਜੀ ਬਿਰਹਾ ਕੁੱਠਿਆਂ ਦੀ ਦਸ਼ਾ ਬਾਰੇ ਲਿਖਦੇ ਹਨ :

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ।।**
**ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ।।**

ਇਹਨਾਂ ਦਿਵਾਨਿਆਂ ਮਸਤਾਨਿਆਂ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਧੀਰਜ ਦਿੱਤਾ ਤੇ ਹੌਂਸਲਾ ਦਿੱਤਾ। ਉਹਨਾਂ ਦੀਆਂ ਅੱਖਾਂ ਵਿੱਚ, ਹੁਕਮਨਾਮੇ ਮੰਗਵਾ ਕੇ ਚਮਕ ਲਿਆ ਦਿੱਤੀ। ਉਹਨਾਂ ਨੂੰ ਡੋਲਣ ਤੋਂ ਰੱਖਿਆ। ਹੁਕਮਨਾਮੇ ਲਿਆਉਣ ਵਾਲਿਆਂ ਵਿੱਚ 1875 ਈ. ਵਿੱਚ ਬਾਬਾ ਦਰਬਾਰਾ ਸਿੰਘ ਰੰਗੂਨ ਗਿਆ ਪਹਿਲਾ ਗੁਰੂ ਪਿਆਰਾ ਸੀ ਅਤੇ 1881 ਈ. ਵਿੱਚ ਮਰਗੋਈ ਗਿਆ ਮੀਹਾਂ ਸਿੰਘ ਆਖਰੀ ਸੂਰਮਾ ਸੀ। ਸਤਿਗੁਰੂ ਜੀ ਦੀ ਰਹਿਨੁਮਾਈ ਨੇ, ਹੁਕਮਨਾਮਿਆਂ ਨੂੰ ਪੜ੍ਹਨ, ਸੁਣਨ ਨੇ ਸਿੱਖਾਂ ਵਿੱਚ ਨਵੀਂ ਰੂਹ ਫੂਕੀ ਸੀ। ਹੁਕਮਨਾਮੇ ਲੈਣ ਤੇ ਸਤਿਗੁਰੂ ਜੀ ਦੇ ਬਰਮਾਂ ਦਰਸ਼ਨ ਕਰਨ ਗਏ 100 ਕੁ ਸਿੱਖ ਦੱਸੇ ਜਾਂਦੇ ਹਨ। 80 ਸਿੱਖਾਂ ਸਿੰਘਣੀਆਂ ਦੀ ਤਾਂ ਸੂਚੀ ਵੀ ਹੈ। 64 ਹੁਕਮਨਾਮੇ ਛਪੇ ਹੋਏ ਉਪਲਬਧ ਹਨ। ਇਸ ਨਾਲ ਸਤਿਗੁਰੂ ਜੀ ਦੇ ਦੁਬਾਰਾ ਦਰਸ਼ਨ ਹੋਣ ਬਾਰੇ ਭਰੋਸਾ ਵਧਿਆ। ਪੰਥ ਚੜ੍ਹਦੀ ਕਲਾ ਵਿੱਚ ਗਿਆ ਤੇ ਸਰਕਾਰ ਤੇ ਉਸ ਦੇ ਗੁਮਾਸ਼ਤਿਆਂ ਨੂੰ ਪਿੱਸੂ ਪਏ।

ਸਤਿਗੁਰੂ ਰਾਮ ਸਿੰਘ ਜੀ ਦੇ ਭੇਜੇ ਪਹਿਲੇ ਹੁਕਮਨਾਮੇ ਵਿੱਚ ਹੀ ਮਹਾਰਾਜ ਬੁੱਧ ਸਿੰਘ ਨੂੰ ਸਤਿਗੁਰੂ ਹਰੀ ਸਿੰਘ ਵਜੋਂ ਸਾਧ ਸੰਗਤ ਦੇ ਭਲੇ ਤੇ ਪੰਥ ਦੀ ਰਹਿਨੁਮਾਈ ਕਰਨ ਦਾ ਹੁਕਮ ਹੋਇਆ। ਸੰਤ ਧਿਆਨ ਸਿੰਘ ਕਾਦਰਾਬਾਦੀ ਉਹਨਾਂ ਨੂੰ ਨਮਸਕਾਰ ਕਰਦੇ ਹੋਏ ਲਿਖਦੇ ਹਨ :

**ਰਾਮ ਭਰਾਤ ਜੁਗੋ ਜੁਗ ਆਤ ਭੇ**
**ਮਾਨ ਸੁ ਵਾਕ ਫਰਾਕ ਲਹੱਯਾ।**
**ਲਹਿਣੇ ਸਮਾਂ ਲੀਓ ਕਹਿਣੇ ਕਮਾ ਰੰਗ,**
**ਸੰਗ ਗੁਰੂ ਲਗ ਅੰਗ ਹੁਵੱਯਾ।**
**ਨਾ ਧੱਕੇ ਜਿਸ ਕੇ ਕੋ ਸੁ ਰਾਮ ਰਖੈ ਹੈ,**
**ਜੋ ਰਾਮ ਧਕੇ ਕੋ ਭਿ ਰਾਖ ਸਕੱਯਾ।**
**ਤਾਹਿ ਅਨੇਕ ਨਮੋਂ ਦਰ ਹੋ**
**ਜੋਊ ਦਾਸਨ ਦਾਸ ਕੋਂ ਪਾਪ ਸਹੱਯਾ।**

-ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ

ਟੁੱਟੀ ਗੰਢਣਹਾਰੇ ਆਪ ਤਾਂ ਵੈਰਾਗੀ ਨੈਣਾਂ ਵਿੱਚ ਰਹੇ ਤੇ ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਜੋੜੀ ਰੱਖਿਆ। ਸਤਿਗੁਰੂ ਰਾਮ ਸਿੰਘ ਜੀ, ਸਿੱਖਾਂ ਵਿੱਚ ਬਾਣੀ ਦਾ ਪ੍ਰਚਾਰ ਕੀਤਾ ਸੀ ਤੇ ਬਾਣੀ ਪੜ੍ਹਨ ਲਈ ਸਭ ਨੂੰ ਗੁਰਮੁਖੀ ਅੱਖਰ ਪੜ੍ਹਨ ਦਾ ਹੁਕਮ ਕੀਤਾ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਆਪ ਜੀ ਦੇ ਹੁਕਮ ਅਨੁਸਾਰ ਸਿੱਖਾਂ ਨੂੰ ਔਖੇ ਸਮੇਂ ਬਾਣੀ ਦਾ ਆਸਰਾ ਲੈਣ ਲਈ ਪ੍ਰੇਰਿਆ। ਉਹ ਆਪ ਵੀ ਨਿਤ ਦੇ ਨੇਮ ਦੀਆਂ ਬਾਣੀਆਂ ਤੋਂ ਬਿਨਾਂ ਸੌ ਪੱਤਰਾ ਰੋਜ਼ ਪਾਠ ਕਰਦੇ ਸਨ। ਪ੍ਰੋ. ਕ੍ਰਿਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ :

ਸਤਿਗੁਰੂ ਹਰੀ ਸਿੰਘ ਜੀ ਨੇ ਸਰਕਾਰ ਵਲੋਂ ਲਾਈਆਂ ਪਾਬੰਦੀਆਂ ਦੇ ਹੁੰਦੇ ਹੋਏ ਵੀ ਸ੍ਰੀ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਸਹਿਜ ਅਤੇ ਅਖੰਡ-ਪਾਠਾਂ ਨੂੰ ਜਾਰੀ ਰੱਖਿਆ। ਸਤਿਗੁਰੂ ਹਰੀ ਸਿੰਘ ਜੀ ਨੇ ਆਦਿ ਗ੍ਰੰਥ ਦੇ 101 ਅਖੰਡ-ਪਾਠ 1875 ਵਿੱਚ ਅਤੇ ਏਨੇ ਹੀ 1876 ਵਿੱਚ ਕਰਵਾਏ। ਨਾਮਧਾਰੀਆਂ ਵਿੱਚ ਪਾਠਾਂ ਦੀਆਂ ਲੜੀਆਂ ਨਿਰੰਤਰ ਜਾਰੀ ਰਹੀਆਂ। ਪਾਠ ਕਰਨ ਅਤੇ ਹੋਰ ਕਾਰਵਾਈਆਂ ਜਾਰੀ ਰੱਖਣ ਲਈ ਨਾਮਧਾਰੀ ਸਿੰਘਾਂ ਨੂੰ ਸਜ਼ਾਵਾਂ ਵੀ ਭੁਗਤਣੀਆਂ ਪਈਆਂ।

-ਤਵਾਰੀਖ ਸੰਤ ਖਾਲਸਾ-ਗੁਰ ਇਤਿਹਾਸ

ਰਾਏਸਰ ਦੇ ਉਤਮ ਸਿੰਘ-ਬਾਬਾ ਚੂਹੜ ਸਿੰਘ, ਰੁਪਾਣੇ ਦੇ 44 ਸਿੰਘਾਂ ਨੂੰ ਡਿਪਟੀ ਕਮਿਸ਼ਨਰ ਫਿਰੋਜ਼ਪੁਰ ਮਿਸਟਰ ਨੌਕਸ ਨੇ 6-6 ਮਹੀਨੇ ਕੈਦ ਦੀ ਸਜ਼ਾ ਦਿੱਤੀ। ਬਾਬਾ ਬਚਿੱਤਰ ਸਿੰਘ ਤਾਂ ਜੇਲ੍ਹ ਵਿੱਚ ਹੀ ਚੜ੍ਹਾਈ ਕਰ ਗਏ। ਇੰਜ ਹੀ ਸਿਆਣਕੇ, ਝੋਰੜ, ਬਸੀਆਂ, ਖਿਆਲਾ, ਮੁਠੱਡੇ, ਗੜ੍ਹੀ ਮਹਾਂ ਸਿੰਘ, ਮਾਂਗਟ ਆਦਿ ਦੇ ਸਿੱਖਾਂ ਨੇ ਪਾਠ ਕਰਨ ਕਰਾਉਣ ਕਾਰਨ 6-6 ਮਹੀਨੇ ਦੀ ਸਜ਼ਾ ਭੁਗਤੀ। ਕਈਆਂ ਨੇ ਜੁਰਮਾਨੇ ਵੀ ਭਰੇ। ਪਰ ਪਾਠ ਕਰਨੋਂ ਸਿੰਘਾਂ ਦਾ ਉਤਸ਼ਾਹ ਨਹੀਂ ਘਟਿਆ।

ਪਾਠ ਕਰਨ ਨਾਲ, ਨਾਮ ਜਪਣ ਦੀ ਪ੍ਰੇਰਨਾ ਮਿਲਦੀ ਹੈ। ਨਾਮ ਜਪਣ ਕਰਕੇ ਹੀ ਇਸ ਪੰਥ ਦਾ ਨਾਂ ਨਾਮਧਾਰੀ ਹੈ :

**"ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ।**
**ਕੂਕ ਮਾਰਨੇ ਤੈ ਕੂਕਾ ਜਗਤ ਬਖਾਨ ਹੈ।"**

-ਗਿਆਨੀ ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼

ਸਤਿਗੁਰੂ ਹਰੀ ਸਿੰਘ ਜੀ ਖੁਦ 21-21 ਮਾਲਾ ਭਜਨ ਦੀਆਂ ਕਰਦੇ ਰਹੇ। ਸਿੱਖਾਂ ਨੂੰ ਨਾਮ ਜਪਣ, ਵਰਨੀਆਂ ਕਰਨ ਦਾ ਉਪਦੇਸ਼ ਦਿੱਤਾ। ਆਪ ਜੀ ਦੀ ਕਿਰਪਾ ਨਾਲ ਬੇਅੰਤ ਭਜਨੀਕ ਸੰਤ ਹੋਏ ਹਨ ਜਿਹੜੇ ਨਾਮ ਬਾਣੀ ਦੇ ਰਸੀਏ ਸਨ, ਜਿਨ੍ਹਾਂ ਦੀ ਜ਼ਬਾਨ ਵਿੱਚ ਸੱਤਿਆ ਸੀ। ਉਹਨਾਂ ਵਿੱਚ ਸੰਤ ਜਿਉਣ ਸਿੰਘ ਸਰਹਾਲੀ (ਅੰਮ੍ਰਿਤਸਰ), ਸੰਤ ਕੇਸਰ ਸਿੰਘ ਮੁਹਾਵਾ ਅੰਮ੍ਰਿਤਸਰ, ਸੰਤ ਕੇਸਰ ਸਿੰਘ ਚਵਿੰਡਾ (ਸਿਆਲਕੋਟ), ਸੰਤ ਕੇਸਰ ਸਿੰਘ ਸੇਖਵਾਂ (ਸਿਆਲਕੋਟ), ਸੰਤ ਲਾਲ ਸਿੰਘ ਭੂਰੇ ਗਿੱਲ (ਅੰਮ੍ਰਿਤਸਰ), ਬਾਬਾ ਜੈਮਲ ਸਿੰਘ ਖੂਹ ਤੰਮੋਲੀ (ਲਾਹੌਰ), ਬਾਬਾ ਕਿਸ਼ਨ ਸਿੰਘ ਛੂਤੀਏ (ਲੁਧਿਆਣਾ), ਬਾਬਾ ਸ਼ੇਰ ਸਿੰਘ ਡੱਫਰਕੇ (ਲਾਹੌਰ) ਆਦਿ ਦੀ ਲੰਮੀ ਕਤਾਰ ਹੈ।

ਸਤਿਗੁਰੂ ਜੀ ਨੇ ਅਰਦਾਸ ਦਾ ਮਿਆਰੀਕਰਨ ਕੀਤਾ। ਪਹਿਲਾਂ ਕੋਈ ਪਾਤਸ਼ਾਹੀ ਦਸ ਕਰਕੇ ਅਰਦਾਸ ਕਰਦਾ ਸੀ, ਕੋਈ ਸਤਿਗੁਰੂ ਬਾਲਕ ਸਿੰਘ ਤਕ। ਆਪ ਜੀ ਨੇ ਸਾਰੇ ਸਿੱਖਾਂ ਨੂੰ ਪਾਤਸ਼ਾਹੀ ੧੨ਵੀਂ ਦਾ ਅਰਦਾਸਾ ਕਰਨ ਦਾ ਹੁਕਮ ਕੀਤਾ। ਅਰਦਾਸ ਵਿੱਚ ਸਤਿਗੁਰੂ ਬਾਲਕ ਸਿੰਘ ਸਿਮਰੀਐ ਜਿਨ ਮਾਰਗ ਦੀਆ ਬਤਾਏ ਤੇ ਅਕਾਲ ਪੁਰਖ ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨ ਜਮ ਤੇ ਲੀਆ ਛੁਡਾਏ ਆਖ ਕੇ, ਨਾ ਵਿਸਰੋ ਨਾ ਵਿਸਾਰੋ, ਰਖ ਲਉ, ਬਖਸ਼ ਲਉ ਦੇਹਿ ਦਿਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ਨਾਲ ਸਮਾਪਤੀ ਦੀ ਅਰਦਾਸ ਹੋਣ ਲੱਗੀ।

ਸਤਿਗੁਰੂ ਜੀ ਨੇ ਸਿੱਖੀ ਰਹਿਤ ਮਰਯਾਦਾ ਦਾ ਦ੍ਰਿੜਤਾ ਨਾਲ ਨਿਰਵਾਹ ਕੀਤਾ ਤੇ ਸਿੱਖਾਂ ਵਿੱਚ ਏਸੇ ਸੁੱਚ ਸੋਧ ਭਜਨ ਬਾਣੀ ਦੀ ਮਰਯਾਦਾ ਦਾ ਪ੍ਰਚਾਰ ਕੀਤਾ। ਇਸ ਨਾਲ ਭਾਵਨਾ ਸ਼ੁੱਧ ਹੋਈ, ਬਿਰਤੀ ਸਾਤਵਿਕ ਰਹੀ, ਅਧਿਆਤਮਿਕ ਸ਼ਕਤੀ ਵਧੀ ਅਤੇ ਗੁਰੂ ਸਿੱਖ ਦਾ ਆਦਰਸ਼ਕ ਰਿਸ਼ਤਾ ਪੇਸ਼ ਹੋਇਆ। ਪ੍ਰਚਾਰ ਦੌਰਿਆਂ ਸਮੇਂ ਆਪ ਜੀ ਨਾਲ ਰਾਗੀ, ਢਾਡੀ, ਕੀਰਤਨੀਏ, ਜਥੇਦਾਰ ਹੁੰਦੇ ਸਨ। ਉਹਨਾਂ ਵਿੱਚੋਂ ਪ੍ਰੰਪਰਾ ਅਨੁਸਾਰ ਕਈ ਮਰਾਸੀ ਸਨ। ਆਪ ਜੀ ਦੇ ਹੁਕਮ ਅਨੁਸਾਰ ਸਭ ਨੇ ਅੰਮ੍ਰਿਤ ਛਕਿਆ, ਸਣੇ ਕੇਸੀਂ ਇਸ਼ਨਾਨ ਤੇ ਨਾਮ ਜਪਣ ਨੂੰ ਜੀਵਨ ਦਾ ਹਿੱਸਾ ਬਣਾਇਆ, ਆਪਣਾ ਉੱਚਾ ਆਦਰਸ਼ ਪੇਸ਼ ਕੀਤਾ ਤੇ ਨਵੇਂ ਨਾਮਧਾਰੀ ਸਜਾਏ।

ਆਪ ਜੀ ਨੂੰ 1892 ਈ. ਤੋਂ ਪਹਿਲਾਂ ਸਰਕਾਰ ਨੇ ਖ਼ਾਸ ਕਿਤੇ ਦੌਰਾ ਕਰਨ ਨਹੀਂ ਜਾਣ ਦਿੱਤਾ। ਉਸ ਸਮੇਂ ਤੋਂ ਵੀ ਛੁੱਟੀ ਲੈ ਕੇ ਮਿਥੇ ਸਮੇਂ ਵਿੱਚ ਹੀ ਦੌਰਾ ਕਰਕੇ ਵਾਪਿਸ ਸ੍ਰੀ ਭੈਣੀ ਸਾਹਿਬ ਮੁੜਨਾ ਪੈਂਦਾ ਸੀ। ਇਹ ਦੌਰੇ ਟੁੱਟੀ ਮਿਲਾਉਣ ਲਈ ਅਕਸੀਰ ਸਾਬਤ ਹੋਏ। ਇਹਨਾਂ ਦੌਰਿਆਂ ਵਿੱਚ ਕਈ ਵਾਰ 9-9 ਰਾਗੀਆਂ ਢਾਡੀਆਂ ਦੀਆਂ ਜੋੜੀਆਂ ਤੋਂ ਬਿਨਾਂ ਸੰਤ ਲਾਲ ਸਿੰਘ ਭੂਰੇ ਗਿੱਲ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਆਦਿ ਪ੍ਰਚਾਰਕ ਹੁੰਦੇ। ਉਹ ਨਿਡਰ, ਨਿਰਭੈ ਰਹਿ ਕੇ ਆਪਣੇ ਅਧਿਐਨ ਤੇ ਦਲੀਲ ਨਾਲ ਨਾਮਧਾਰੀ ਪੁਣੇ ਪ੍ਰਤੀ ਲਗਾਵ ਪੈਦਾ ਕਰਦੇ ਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਦੇ।

ਸਤਿਗੁਰੂ ਰਾਮ ਸਿੰਘ ਜੀ ਦਾ ਮੰਤਰ ਦੇਸ ਦੀ ਅਜ਼ਾਦੀ ਲਈ ਜਾਗਰੂਕਤਾ ਪੈਦਾ ਕਰਨਾ ਸੀ। ਇਸ ਨੂੰ ਰੂਹਾਨੀ ਸ਼ਕਤੀ ਬਲ ਦਿੰਦੀ ਸੀ। ਸਤਿਗੁਰੂ ਹਰੀ ਸਿੰਘ 'ਜੋਤ ਦੇ ਜਾਮੇ' ਨੇ ਜੋਤ

ਜਗਾਈ ਰੱਖੀ। ਨਾਮਧਾਰੀ ਸਿੱਖ ਅੰਗਰੇਜ਼ੀ ਵਸਤਾਂ, ਸਹੂਲਤਾਂ, ਨਿਆਂ ਪ੍ਰਣਾਲੀ ਦਾ ਬਾਈਕਾਟ ਕਰਨ, ਉਹਨਾਂ ਨਾਲ ਨਾ-ਮਿਲਵਤਰਣ ਰੱਖਣ, ਸੁਦੇਸ਼ੀ ਤੇ ਅਹਿੰਸਾ ਨੂੰ ਅਪਣਾਉਣ ਵਿੱਚ ਅਵੇਸਲੇ ਹੁੰਦੇ ਹੀ ਨਹੀਂ ਸਨ। ਸਤਿਗੁਰੂ ਜੀ ਨੇ ਅੰਗਰੇਜ਼ ਹਾਕਮਾਂ ਦੀਆਂ ਦੁਸ਼ਮਨ ਤਾਕਤਾਂ, ਅਫ਼ਗਾਨਿਸਤਾਨ, ਰੂਸ ਤੇ ਮਹਾਰਾਜਾ ਦਲੀਪ ਸਿੰਘ ਨਾਲ ਵੀ ਸੰਬੰਧ ਸਥਾਪਤ ਕੀਤਾ। ਸੂਬਾ ਬਿਸ਼ਨ ਸਿੰਘ, ਸੂਬਾ ਗੁਰਚਰਨ ਸਿੰਘ, ਬਨਾਰਸੀ ਬਾਬੂ ਜਾਂ ਬਨਾਰਸੀ ਦਾਸ ਆਦਿ ਇਸ ਰਾਜਨੀਤਿਕ ਕਾਰਜ ਵਿੱਚ ਸਰਗਰਮ ਸਨ। ਸਾਰੇ ਪੱਤਰ ਵਿਹਾਰ ਦੀ ਕਾਰਗੁਜ਼ਾਰੀ ਦੀ ਜਾਣਕਾਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਹੁੰਚਾਈ ਜਾਂਦੀ ਸੀ ਤੇ ਉਹਨਾਂ ਕੋਲੋਂ ਸੇਧ ਲਈ ਜਾਂਦੀ ਸੀ। ਇੰਜ ਇਸ ਖੇਤਰ ਵਿੱਚ ਵੀ ਆਪ ਨੇ ਟੁੱਟੀ ਗੰਢੀ ਰੱਖੀ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਕਈ ਸਾਲ ਕੋਈ ਪ੍ਰਚਾਰ ਦੌਰਾ ਨਾ ਹੋਣ ਕਾਰਨ ਕਈ ਭਜਨੀਕ ਸੰਤ ਆਪ ਗੱਦੀਆਂ ਲਾ ਕੇ ਬੈਠ ਗਏ ਸਨ। ਇਲਾਕੇ ਦੇ ਭੋਲੇ ਭਾਲੇ ਲੋਕ ਉਹਨਾਂ ਦਾ ਮਾਣ ਸਤਿਕਾਰ ਕਰਦੇ ਸਨ, ਉਹ ਹੰਕਾਰੇ ਗਏ ਸਨ। ਆਪ ਨੇ ਆਪਣੀ ਨਿਮਰਤਾ, ਹਲੀਮੀ ਦੇ ਹਥਿਆਰ ਨਾਲ ਉਹਨਾਂ ਦਾ ਅਭਿਮਾਨ ਚੂਰ ਕੀਤਾ। ਐਸੇ ਸੰਤਾਂ ਵਿੱਚ ਸੰਤ ਗੰਡਾ ਸਿੰਘ ਇੱਥਣ, ਸੰਤ ਸੁਧ ਸਿੰਘ ਮਢੌਰ, ਮਾਈ ਅਤਰੀ, ਮਾਈ ਸਰਖਾਨਾ, ਸੰਤ ਸੌਣ ਸਿੰਘ, ਦੇਵਾ ਸਿੰਘ ਧੂੜਕੋਟ ਆਦਿ ਆਪਣੀਆਂ ਹੀ ਮੰਜੀਆਂ ਥਾਪੀ ਬੈਠੇ ਸਨ, ਉਹ ਸਭ ਝੜ ਗਏ ਸਨ। ਆਪ ਸਰਕਾਰ ਦੀਆਂ ਸਭ ਚਾਲਾਂ ਨੂੰ ਸਮਝਦੇ ਸਨ ਤੇ ਉਹਨਾਂ ਪ੍ਰਤੀ ਲੋੜ ਅਨੁਸਾਰ ਆਪਣਾ ਰਵਈਆ ਤੇ ਪੱਖ ਰੱਖਦੇ ਸਨ। ਸ੍ਰੀ ਭੈਣੀ ਸਾਹਿਬ ਪੁਲਿਸ ਗਾਰਦ ਬਿਠਾ ਕੇ ਸਰਕਾਰ ਆਪ ਨਾਮਧਾਰੀ ਪੰਥ ਉੱਤੇ ਨਿਗਰਾਨੀ ਤੇ ਬੰਦਸ਼ ਵੀ ਰੱਖਣਾ ਚਾਹੁੰਦੀ ਸੀ ਤੇ ਉਸ ਅਨੁਸਾਰ ਨਾ ਚਲਣ ਕਰਕੇ ਉਹਨਾਂ ਤੇ ਜ਼ਿਆਦਤੀ ਵੀ ਕਰਨਾ ਚਾਹੁੰਦੀ ਸੀ। ਗਾਰਦ ਗੁਰਦੁਆਰਿਓਂ ਹੀ ਖਾਂਦੀ ਸੀ ਤੇ ਸਭ ਤੇ ਸਖ਼ਤੀਆਂ ਵੀ ਕਰਦੀ ਸੀ। ਆਪ ਖ਼ੁਦ ਕਿਸੇ ਦੇ ਬਰ ਨਹੀਂ ਆਏ ਅਤੇ ਸਿੱਖਾਂ ਨੂੰ ਵੀ ਸਾਂਤਗੀ ਵਰਤਣ ਦਾ ਹੁਕਮ ਕੀਤਾ। ਆਪ ਨੇ ਬਚਨ ਕੀਤਾ ਕਿ ਇਹ ਸਮਾਂ ਸਦਾ ਨਹੀਂ ਰਹਿਣਾ।

ਸਰਕਾਰ ਨੇ 1956 ਬਿਕਰਮੀ ਦੇ ਮਹਾਂਕਾਲ ਸਮੇਂ ਆਪ ਜੀ ਦੇ ਚਲਾਏ ਸਦਾ ਵਰਤ ਦੀ ਪ੍ਰਸੰਸਾ ਕਰਦਿਆਂ ਮੁਰੱਬਿਆਂ ਦਾ ਲਾਲਚ ਦੇ ਕੇ ਆਪ ਨੂੰ ਖ਼ਰੀਦਣਾ ਚਾਹਿਆ ਤਾਂ ਆਪ ਸਰਕਾਰ ਦੀ ਨੀਅਤ ਨੂੰ ਤਾੜ ਗਏ ਤੇ ਆਪ ਨੇ ਮੁਰੱਬਿਆਂ ਨੂੰ ਹੇਚ ਜਾਤਾ ਤੇ ਸਤਿਗੁਰੂ ਦੇ ਉੱਚੇ ਸੁੱਚੇ ਕਿਰਦਾਰ ਨੂੰ ਪੇਸ਼ ਕੀਤਾ।

ਸਰਕਾਰ ਨੇ ਆਪਣੇ ਜੀ ਹਜ਼ੂਰ ਸਿੱਖਾਂ ਦੀ ਜਮਾਤ ਸਿੰਘ ਸਭਾ ਦੀ ਪਿੱਠ ਤੇ ਹੱਥ ਰੱਖਿਆ ਤੇ ਉਸ ਦੀ ਸਰਪਰਸਤੀ ਕੀਤੀ। ਉਹਨਾਂ ਨੂੰ ਗ੍ਰੰਥ ਗੁਰੂ ਦਾ ਸਿਧਾਂਤ ਦਿੱਤਾ ਤਾਂਕਿ ਉਹ ਕਿਸੇ ਰਹਿਮਨੁਮਾ ਦੇ ਪਿਛੇ ਲੱਗ ਕੇ ਚਲਣ ਦੀ ਥਾਂ ਆਪ ਹੀ ਆਗੂ ਬਣ ਬੈਠਣ ਤੇ ਹਰ ਕੋਈ ਆਪਣੇ ਆਪ ਨੂੰ ਪੰਥ ਗੁਰੂ ਮੰਨ ਕੇ ਦੂਜੇ ਵਿਰੁੱਧ ਲੜੇ। ਉਹਨਾਂ ਦੇ ਆਪਸੀ ਸਿਧਾਂਤਾਂ ਤੇ ਮਰਯਾਦਾਵਾਂ ਵਿੱਚ ਵੀ ਫਰਕ ਸੀ ਜੋ ਅੱਜ ਵੀ ਹੈ। ਸਤਿਗੁਰੂ ਜੀ ਸਰਕਾਰੀ ਜਮਾਤ ਸਿੰਘ ਸਭਾ ਦੀ ਥਾਂ ਸਤਿਗੁਰੂ, ਗੁਰਬਾਣੀ ਤੇ ਨਾਮ ਨਾਲ ਵਾਸਤਾ ਰੱਖਣ ਲਈ ਨਾਮਧਾਰੀ ਸਿੱਖਾਂ ਨੂੰ ਉਪਦੇਸ਼ ਦਿੰਦੇ ਸਨ। ਜੇ ਕੋਈ ਨਾ ਮੰਨਦਾ ਤਾਂ ਸਖਤੀ ਵੀ ਕਰਦੇ ਸਨ। ਬੀਬੀ ਨੰਦਾਂ ਦਾ ਲੜਕਾ ਸੂਰਤ ਸਿੰਘ ਸਿੰਘ ਸਭਾ ਨਾਲ ਜਾ ਰਲਿਆ ਸੀ। ਉਸਨੇ ਤੇਜਾ ਸਿੰਘ ਭਸੌੜੀਏ ਦਾ ਜੂਠਾ ਖਾਧਾ। ਸੁੱਚ ਪਵਿੱਤਰਤਾ ਦੀ ਮਰਯਾਦਾ ਦੀ ਉਲੰਘਣਾ ਕੀਤੀ। ਸਤਿਗੁਰੂ ਜੀ ਨੇ ਉਸਨੂੰ ਗੁਰਦੁਆਰੇ ਵਿੱਚੋਂ ਕੱਢ ਦਿੱਤਾ ਤੇ ਪੰਥ ਵਿੱਚੋਂ ਛੇਕ ਦਿੱਤਾ। ਉਸ ਨੂੰ ਤਾਂ ਹੀ ਨਾਲ ਰਲਾਉਣ ਲਈ ਬਖਸ਼ਿਆ ਗਿਆ ਜਦ ਉਸਨੇ ਗ਼ਲਤੀ ਦਾ ਇਹਸਾਸ ਕੀਤਾ ਤੇ ਖਿਮਾ ਮੰਗੀ।

ਅੰਗਰੇਜ਼ ਹਾਕਮ ਨੇ 1885 ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਅਕਾਲ ਚਲਾਣੇ ਦੀ ਝੂਠੀ ਅਫਵਾਹ ਫੈਲਾ ਦਿੱਤੀ। ਉਹਨਾਂ ਗੁਰੂ ਹਰੀ ਸਿੰਘ ਜੀ ਨੂੰ ਵੀ ਆਪਣੀ ਦਲੀਲ ਦਾ ਕਾਇਲ ਕਰਨਾ ਚਾਹਿਆ। ਆਪ ਸਰਕਾਰ ਦੀ ਕੁਟਿਲ ਨੀਤੀ ਨੂੰ ਸਮਝਦੇ ਸਨ। ਆਪ ਨੇ ਇਸ ਨੂੰ ਇਕ ਸਿਰਿਓਂ ਰੱਦ ਕੀਤਾ ਤੇ ਸਿੱਖਾਂ ਨੂੰ ਸਰਕਾਰ ਦੀਆਂ ਚਾਲਾਂ ਤੋਂ ਸੁਚੇਤ ਰਹਿਣ ਦਾ ਹੁਕਮ ਕੀਤਾ ਜੋ ਮੰਨਿਆ ਗਿਆ।

ਸਤਿਗੁਰੂ ਹਰੀ ਸਿੰਘ ਜੀ ਨੇ ਸੁਚੇਤ ਰਹਿ ਕੇ ਕਾਮਯਾਬ ਯਤਨ ਕੀਤੇ ਕਿ ਕਿਸੇ ਪੱਖੋਂ ਕੋਈ ਸਦਾਚਾਰਕ ਢਿੱਲ ਦਾ ਸੰਦੇਸ਼ ਨਾ ਜਾਏ। ਜੇ ਕਿਸੇ ਨੇ ਕਿਸੇ ਤੋਂ ਉਧਾਰ ਲਏ ਪੈਸੇ ਮਾਰਨ ਬਾਰੇ ਕਚਿਹਰੀ ਵਿੱਚ ਕੇਸ ਜਿੱਤ ਵੀ ਲਿਆ ਤਾਂ ਆਪ ਜੀ ਨੇ ਉਸ ਨੂੰ ਉਸੇ ਕਚਹਿਰੀ ਵਿੱਚ ਮੂੰਹ ਕਾਲਾ ਕਰਕੇ ਜਾ ਕੇ ਸੱਚ ਬੋਲਣ ਲਈ ਕਿਹਾ। ਇਹ ਬਚਨ ਮੰਨਿਆ ਗਿਆ। ਇਹ ਵੀ ਬਚਨ ਮੰਨਿਆ ਗਿਆ ਕਿ ਜਿਹੜੀ ਵੀ ਵਿਧਵਾ ਇਸਤਰੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਰਹਿੰਦੀ ਹੈ ਉਹ ਜਾਂ ਤਾਂ ਕਿਸੇ ਸਿੱਖ ਨਾਲ ਅਨੰਦ ਕਰਵਾ ਲਵੇ ਜਾਂ ਆਪਣੇ ਘਰ ਚਲੀ ਜਾਵੇ। ਇੱਥੇ ਗੱਲਾਂ ਕਰਨ ਜੋਗੀ ਗੁੰਜਾਇਸ਼ ਨਾ ਛੱਡੇ। ਉਹਨਾਂ ਆਪਣੀ ਧੀ ਦੇ ਵੱਟੇ ਭਰਾ ਨੂੰ ਵਿਆਹੁਣ ਵਾਲੇ ਕਵੀ ਕਾਲਾ ਸਿੰਘ ਨੰਗਲ ਨੂੰ ਤਨਖਾਹ ਲਾ ਕੇ ਹੀ ਪੰਥ ਵਿੱਚ ਰਲਾਇਆ।

ਆਪ ਜੀ ਦੇ ਗ੍ਰਿਹਿ ਵਿਖੇ ਮਾਤਾ ਜੀਵਨ ਕੌਰ ਦੀ ਪਵਿਤਰ ਕੁੱਖੋਂ ਪ੍ਰਗਟੇ ਤਿੰਨੇ ਸਾਹਿਬਜ਼ਾਦਿਆਂ ਵਿੱਚੋਂ ਵੱਡਿਆਂ ਨੂੰ ਆਪ ਨੇ ਵੱਡੇ ਪ੍ਰਤਾਪ ਵਾਲਾ ਹੋਣ ਦਾ ਵਰ ਦਿੱਤਾ। ਉਹਨਾਂ ਨੇ 16 ਸਾਲ ਆਪ ਦੀ ਛਤਰ ਛਾਇਆ ਦਾ ਅਨੰਦ ਮਾਣਿਆ ਅਤੇ ਆਪ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਰਾਜ ਜੋਗ

ਗੱਦੀ ਉੱਤੇ ਬਿਰਾਜਮਾਨ ਹੋਏ। ਇੰਜ ਵੀ ਆਪ ਨੇ ਟੁੱਟੀ ਗੰਢ ਲਈ।

ਇੰਜ ਉਸ ਸਤਿਗੁਰੂ ਹਰੀ ਸਿੰਘ ਜੀ ਜਿਨ ਟੁੱਟੀ ਲਈ ਮਿਲਾਇ ਦਾ ਨਾਮਧਾਰੀ ਸਿੱਖ ਇਤਿਹਾਸ ਵਿੱਚ ਗੌਰਵਮਈ ਇਤਿਹਾਸਕ ਰਹਿਨੁਮਾਈ ਦੇਣ ਦਾ ਯੋਗਦਾਨ ਹੈ। ਸਤਿਗੁਰੂ ਰਾਮ ਸਿੰਘ ਵਰਗੇ ਜੌਹਰੀ ਨੇ ਇਸ ਵੱਡਮੁੱਲੇ ਹੀਰੇ ਨੂੰ ਕੇਵਲ ਉਦੋਂ ਹੀ ਪ੍ਰਗਟ ਕੀਤਾ ਜਦੋਂ ਇਸ ਦੀ ਲੋੜ ਸੀ। ਇਹਨਾਂ ਨੇ ਜਿਵੇਂ ਨਾਮਧਾਰੀ ਪੰਥ ਦੇ ਸੰਗਠਨ, ਉਸ ਦੇ ਅਧਿਆਤਿਮਕ, ਸਮਾਜਿਕ, ਸਦਾਚਾਰਕ, ਰਾਜਨੀਤਿਕ ਕਿਰਦਾਰ ਨੂੰ ਸ਼ਾਂਤ ਮਈ ਤਰੀਕੇ ਨਾਲ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਬਿਰਹਾ ਅਗਨੀ ਨੂੰ ਤਪਦਿਆਂ ਕਾਇਮ ਰੱਖਿਆ ਇਸ ਦੇ ਸਮਰੱਥ ਆਪ ਹੀ ਸਨ।

ਸ੍ਰੀਮਾਨ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਮਿੰਟਗੁਮਰੀ ਵਾਲੇ ਦੋ ਕਬਿਤਾਂ ਵਿੱਚ ਆਪ ਜੀ ਦੀ ਸੋਭਾ ਕਰਦੇ ਆਪ ਜੀ ਦੇ ਚਰਨਾਂ ਨਾਲ ਜੁੜਨ ਲਈ ਪ੍ਰੇਰਨਾ ਦਿੰਦੇ ਹਨ :

ਖਿਮਾ ਕੋ ਖਸਮ ਗੁਰ ਰਸਮ ਸਵਾਰੀ ਸਾਰੀ,
ਭਸਮ ਕਰ ਡਾਰੀ ਨੀਵ ਗ੍ਰੀਵ ਧਾਰੀ ਦੁਬਿਧਾ।
ਤਨ ਮਨ ਧੰਨ ਲਾਇ ਅੰਨ ਕੋ ਪਕਾਇ, ਆਦਿ
ਜਨੋਂ ਦੈ ਜੋ ਪਰਸੰਨ ਮੰਨ ਧੰਨ ਸੋ ਸਦਾ।
ਬੁਧ ਹਰਿ ਕਰ ਸਿਧ ਗੁਰ ਦਈ ਸਭ ਭਏ,
ਹਰੀ ਹਰਿ ਹਰੀ ਕਰੀ ਸੋਚ ਸਭਦਾ।
ਜਨ ਫੇਰੇ ਉਨੀਂ ਮਾਲਾ ਉਨ੍ਹੀ ਜਨੋਂ ਰਾਮ ਪਾਲਾ,
ਆਲ੍ਹਾ ਰਹਿਓ ਬਾਲ੍ਹਾ ਬ੍ਰਿਹੁ ਕਮ ਦਮ ਨਾ ਕਦਾ।
ਜਾਹੀ ਪਰਤਾਪ ਕਰ ਮਾਹੀ ਕੋ ਰਹੇ ਜਾਪ,
ਕਰ ਤਾਹੀ ਗੁਰਤਾਪ ਹਰਿ ਹਰੀ ਕਸ ਧਿਆਇ ਲੇ।
ਜਿਨੋਂ ਪੀਅ ਜਾਵਤੇ ਕੋ ਕਹਾ ਕਾਹੇ ਜਾਵਤੇ ਹੋ,
ਈਹਾਂ ਤੋ ਸੁਹਾਵਤੇ ਹੋ ਦਾਸ ਦੋਸ ਚਾਇਲੇ।
ਸੁਖ ਰਾਜ ਭੋਗ ਮਾਹਿ, ਰਹੇ ਸੇ ਵਿਜੋਗ ਮਾਹਿ,
ਬ੍ਰਿਹੋ ਬੁਰੇ ਰੋਗ ਮਾਹਿ, ਨੇਤ੍ਰਗਵਾਇ ਲੇ।
ਜੋ ਨ ਮਾਨੈਂ ਐਸੇ ਗੁਰ ਗੁਰਘਾਤੀ ਸੇ ਅਸੁਰ,
ਕੋਟਿ ਕਾਲ ਝੁਰ ਝੁਰ ਮਰੇ ਪਛਤਾਇ ਲੇ।

-ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰਵੀਂ

ਨਿਮਰਤਾ ਦੇ ਪੁੰਜ ਸਤਿਗੁਰੂ ਹਰੀ ਸਿੰਘ ਰਾਹੀਂ ਨਾਮਧਾਰੀ ਇਤਿਹਾਸ ਦੇ 34 ਔਕੜਾਂ ਭਰੇ ਵਰ੍ਹਿਆਂ ਵਿੱਚ ਦਿੱਤੀ ਰਹਿਨੁਮਾਈ ਨੇ ਗੁਰਸਿੱਖੀ ਨੂੰ ਮੁਰਝਾਉਣ ਨਹੀਂ ਦਿੱਤਾ ਸਗੋਂ ਹਰਿਆ ਭਰਿਆ ਰੱਖਿਆ।

ਅਨਜਾਣ ਜੀ ਦੀ ਪੁਸਤਕ
'ਜਿਨ ਟੁੱਟੀ ਲਈ ਮਿਲਾਇ' ਵਿਚੋਂ

# ਮਾਂ ਬੋਲੀ ਪੰਜਾਬੀ

ਇਹ ਪਾਕ ਪਵਿੱਤਰ ਸੁੱਚੀ ਏ,
ਇਹ ਅੰਬਰਾਂ ਤੋਂ ਵੀ ਉੱਚੀ ਏ।
ਇਹ ਬੋਲੀ ਸੰਤ ਫਕੀਰਾਂ ਦੀ,
ਇਹ ਸਤਿਲੁਜ ਰਾਵੀ ਨੀਰਾਂ ਦੀ।

ਇਹਦੇ ਨਾਨਕ ਬੋਦੇ ਵਾਹੇ ਨੇ,
ਦਸ ਜਾਮੇ ਮਿਲਣ ਲਈ ਆਏ ਨੇ।
ਇਹ ਕਿਵੇਂ ਗਰੀਬਣੀ ਹੋ ਸਕਦੀ,
ਇਹ ਟੋਡਰ ਮੱਲ ਅਮੀਰਾਂ ਦੀ।

ਇਹ ਚੜ੍ਹਦੇ ਲਹਿੰਦੇ ਮਾਪਿਆਂ ਦੀ,
ਇਹ ਬਾਣੀ ਰਾਗ ਅਲਾਪਿਆਂ ਦੀ।
ਇਹ ਸੋਨਾ ਜੰਗ ਨਹੀਂ ਲੱਗ ਸਕਦਾ,
ਇਹ ਰਣਜੀਤ ਜਿਹੇ ਪਾਰਸ ਵੀਰਾਂ ਦੀ।

ਇਹ ਵਾਰਿਸ਼ ਸਾਹ ਦੀ ਵਿਰਤੀ ਹੈ,
ਇਹ ਕਾਨ੍ਹ ਸਿੰਘ ਦੀ ਕਿਰਤੀ ਹੈ।
ਇਹਨੂੰ ਹਾਸ਼ਮ ਪੀਲੂ ਗਾਇਆ ਹੈ,
ਇਹ ਸਾਥਣ ਸੱਸੀਆਂ ਹੀਰਾਂ ਦੀ।

ਇਹ ਮਿੱਟੀਆਂ ਦੇ ਵਿੱਚ ਰਚ ਗਈ ਏ,
ਇਹ ਰੂਹਾਂ ਦੇ ਵਿੱਚ ਵਸ ਗਈ ਏ।
ਇਹ ਬਣੀ ਸਹਾਰਾ ਸਾਹਾਂ ਦਾ,
ਇਹ ਮੇਰੇ ਸਾਹ ਅਖੀਰਾਂ ਦੀ।

ਇਹਨੂੰ ਮਾਂ ਮੇਰੀ ਨੇ ਚੁਣਿਆ ਏ,
ਇਹਨੂੰ ਪੌਣਾਂ ਵਿਚੋਂ ਸੁਣਿਆ ਏ।
ਇਹ ਤਾਜ ਬੜਾ ਅਣਮੁੱਲਾ ਏ,
ਕੋਈ ਖਿਦੋ ਨਹੀਂ ਇਹ ਲੀਰਾਂ ਦੀ।

ਇਹ ਸਾਥਣ ਦੁੱਖਾਂ ਸੁੱਖਾਂ ਦੀ,
ਇਹ ਠੰਢੜੀ ਛਾਂ ਹੈ ਰੁੱਖਾਂ ਦੀ।
ਇਹ ਗੂੰਗੇ ਬੋਲ ਵਿੱਚ ਚੁੱਪਾਂ ਦੀ,
ਇਹ ਭੱਟ ੳਲੀਏ ਪੀਰਾਂ ਦੀ।

ਇਹਨੂੰ ਨਾਨਕ ਆਪ ਸਲਾਹਿਆ ਏ,
ਇਹਦਾ ਬਾਣਾ ਬਾਣੀ ਨੇ ਪਾਇਆ ਏ।
ਇਹ ਮਾਣ ਬੜਾ ਨਵਾਬੀ ਹੈ,
ਇਹ ਸਾਡੀ ਮਾਂ ਬੋਲੀ ਪੰਜਾਬੀ ਹੈ।



# ਬਸਤੀਵਾਦ ਵਿਰੋਧੀ, ਕੂਕਾ-ਸੰਗਰਾਮ ਦੇ ਮਹਾ-ਨਾਇਕ, ਸ੍ਰੀ ਗੁਰੂ ਹਰੀ ਸਿੰਘ ਜੀ

*—ਸੁਵਰਨ ਸਿੰਘ ਵਿਰਕ*

ਪੰਜਾਬ ਵਿਚ ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਚੱਲਣ ਵਾਲੀ ਪਹਿਲੀ ਲੋਕ ਲਹਿਰ ਕੂਕਾ ਲਹਿਰ ਸੀ, ਜਿਸ ਦੇ ਜਨਮਦਾਤੇ ਸਤਿਗੁਰੂ ਰਾਮ ਸਿੰਘ ਜੀ ਸਨ। ਇਹ ਕਿਰਤੀਆਂ, ਕਿਸਾਨਾਂ, ਦਸਤਕਾਰਾਂ, ਪੂਰਵ ਸੈਨਿਕਾਂ, ਛੋਟੇ ਕਾਰੋਬਾਰੀਆਂ ਅਤੇ ਪੰਜਾਬ ਭਰ ਵਿਚ ਫੈਲੇ ਸਮੂਹ ਨਾਨਕਪੰਥੀਆਂ ਅਤੇ ਕੁਝ ਹੋਰ ਫਿਰਕਿਆਂ ਦੇ ਸਾਧੂ ਸੰਤਾਂ ਦੇ ਤਬਕੇ ਤੇ ਅਧਾਰਿਤ ਇਕ ਵੱਡੀ ਲਹਿਰ ਸੀ, ਜਿਸ ਦਾ ਉਦੇਸ਼ ਵਿਆਪਕ ਜਨ ਲਾਮਬੰਦੀ ਦੁਆਰਾ, ਵਿਦੇਸ਼ੀ ਸੱਤਾ ਦਾ ਖ਼ਾਤਮਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਦੁਆਰਾ ਸਥਾਪਿਤ ਸਮੂਹ ਸੰਸਥਾਵਾਂ (ਸਿੱਖਿਆ, ਨਿਆਂ, ਸੰਚਾਰ, ਸਿਹਤ ਆਦਿਕ ਨਾਲ ਸਬੰਧਿਤ) ਨਾਲ ਅਸਹਿਯੋਗ ਅਤੇ ਅੰਗਰੇਜ਼ੀ ਮਿੱਲਾਂ ਵਿਚ ਬਣੇ ਮਾਲ ਦਾ ਬਾਈਕਾਟ ਕਰਕੇ ਸਵਦੇਸ਼ੀ ਦਾ ਪਰਚਾਰ ਕਰਕੇ, ਆਪਣੇ ਸੰਗਠਨ ਨੂੰ ਸੂਬਾ ਪ੍ਰਣਾਲੀ ਦੁਆਰਾ, ਪੰਜਾਬ ਭਰ ਵਿਚ ਫੈਲਾ ਕੇ, ਅੰਗਰੇਜ਼ ਸਰਕਾਰ ਦੇ ਮੁਕਾਬਲੇ ਦੀ ਇਕ ਸੱਤਾ ਸਥਾਪਿਤ ਕਰ ਵਿਖਾਈ ਸੀ। ਉਹਨਾਂ ਨੇ ਸ਼ਾਦੀ ਵਿਆਹ ਦੀਆਂ ਖਰਚੀਲੀਆਂ ਰਸਮਾਂ ਦੇ ਮੁਕਾਬਲੇ, ਅਨੰਦ ਮਰਿਆਦਾ ਕਾਇਮ ਕਰਕੇ, ਜੰਮਦੀਆਂ ਲੜਕੀਆਂ ਦਾ ਮਾਰਨਾ ਰੋਕ ਕੇ, ਇਸਤਰੀ ਪੁਰਖਾਂ ਦੇ ਸਮਾਨ ਅਧਿਕਾਰਾਂ ਦੀ ਗੱਲ ਕਰਕੇ, ਸਮਾਜ ਨੂੰ ਨਸ਼ੇ ਦੇ ਕਲੰਕ ਤੋਂ ਮੁਕਤ ਕਰਕੇ ਵਿਆਜ ਅਤੇ ਇਸ ਨਾਲ ਜੁੜੇ ਅਣਕਮਾਈ ਮਾਇਆ ਦੇ ਰਿਵਾਜ ਬੰਦ ਕਰਕੇ, ਸਾਂਵੀ ਪੱਧਰੀ ਜ਼ਿੰਦਗੀ ਦੀ ਸ਼ੁਰੂਆਤ ਕੀਤੀ। ਉਹਨਾਂ ਦਾ ਕੂਕਾ ਅੰਦੋਲਨ ਮੁੱਢਲੇ 6-7 ਸਾਲਾਂ ਵਿਚ ਹੀ ਲੱਖ ਦਾ ਅੰਕੜਾ ਪਾਰ ਕਰ ਗਿਆ ਅਤੇ ਫਿਰ ਇਹ ਗਿਣਤੀ ਅਗਲੇ ਸਾਲਾਂ ਵਿਚ ਵੱਖ-ਵੱਖ ਅੰਦਾਜਿਆਂ ਮੁਤਾਬਿਕ ਤਿੰਨ ਤੋਂ ਸੱਤ ਲੱਖ ਤੱਕ ਪੁੱਜ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਗੁਆਂਢੀ ਦੇਸ਼ਾਂ ਅਤੇ ਦੇਸੀ ਰਿਆਸਤਾਂ ਨਾਲ ਵੀ ਦੋਸਤੀ ਦੇ ਸਬੰਧ ਕਾਇਮ ਕਰਕੇ, ਸਮਾਂ ਆਉਣ ਤੇ ਅੰਗਰੇਜ਼ ਸਰਕਾਰ ਵਿਰੁੱਧ ਵਿਸ਼ਾਲ ਮੋਰਚਾ ਬਣਾਉਣਾ ਆਰੰਭਿਆ ਸੀ। ਅੰਗਰੇਜ਼ਾਂ ਦੁਆਰਾ ਕਰਵਾਈ ਜਾਂਦੀ ਗਊ ਹੱਤਿਆ ਤੋਂ ਚਿੜ ਕੇ, ਕੂਕਿਆਂ ਨੇ ਬੁੱਚੜਖਾਨਿਆਂ ਤੇ ਮਾਰੂ ਹਮਲੇ ਕੀਤੇ। ਅੰਗਰੇਜ਼ ਸਰਕਾਰ ਨੇ ਇਸ ਨੂੰ ਆਪਣੀ ਸੱਤਾ ਦੀ ਸਿਧੀ ਨਾਬਰੀ ਐਲਾਨ ਕੇ, ਕੂਕੇ ਫਾਂਸੀਆਂ ਤੇ ਟੰਗੇ, ਤੋਪਾਂ ਨਾਲ ਉਡਾਏ, ਕਾਲੇ ਪਾਣੀ ਭੇਜੇ ਅਤੇ ਉਹਨਾਂ ਦੇ ਘਰ ਘਾਟ ਢਾਹ ਕੇ, ਜਾਇਦਾਦਾਂ ਜ਼ਬਤ ਕਰ ਲਈਆਂ। ਸਤਿਗੁਰੂ ਰਾਮ ਸਿੰਘ ਜੀ ਨੂੰ 10 ਮੁਖੀ ਸੂਬਿਆਂ ਸਮੇਤ ਪੰਜਾਬ ਤੋਂ ਬਾਹਰ ਦੇਸ਼ ਨਿਕਾਲਾ ਦੇ ਦਿੱਤਾ। ਕੂਕਾ ਕੇਂਦਰ ਭੈਣੀ ਸਾਹਿਬ ਅੱਗੇ ਪੁਲਿਸ ਚੌਂਕੀ ਬੈਠਾ ਕੇ, ਕੂਕਿਆਂ ਦਾ ਇੱਥੇ ਆਉਣਾ ਸੀਮਿਤ ਕਰ ਦਿੱਤਾ। ਕੂਕਿਆਂ ਦਾ ਸਾਰਾ ਫ਼ਿਰਕਾ ਬਾਗੀਆਂ ਦਾ ਫਿਰਕਾ ਐਲਾਨ ਕੇ, ਹਰ ਕੂਕੇ ਦੀ ਸੁਬਹਾ, ਸ਼ਾਮ ਉਸ ਦੇ ਘਰ ਵਿਚ ਹਾਜ਼ਰੀ ਲਾਈ ਜਾਂਦੀ।

ਇਹੋ ਜਿਹੇ ਭਿਆਨਕ ਸੰਕਟ ਦੇ ਸਮੇਂ ਜਿਹਨਾਂ ਦੇ ਆਸਰੇ ਕਾਰਨ, ਅੰਗਰੇਜ਼ ਸਰਕਾਰ ਦੀਆਂ ਕੂਕਿਆਂ ਦਾ ਖੁਰਾ ਖੋਜ ਮਿਟਾਉਣ ਦੀਆਂ ਸਾਰੀਆਂ ਸਕੀਮਾਂ ਧਰੀਆਂ ਧਰਾਈਆਂ ਰਹਿ ਗਈਆਂ, ਉਹ ਸਨ ਸ੍ਰੀ ਗੁਰੂ ਹਰੀ ਸਿੰਘ ਜੀ, ਜਿਹਨਾਂ ਨੇ ਬੜੀ ਮੁਸਤੈਦੀ ਨਾਲ, ਵੱਡੇ ਹਿੰਮਤ ਹੌਂਸਲੇ ਨਾਲ, ਕੂਕਾ ਲਹਿਰ ਜਾਂ ਨਾਮਧਾਰੀ ਸੰਤ ਖਾਲਸਾ ਦੀ 1872 ਤੋਂ 1906 ਈਂ ਤੱਕ 34 ਸਾਲ ਦੇ ਕਰੀਬ ਸਮਾਂ, ਅਗੁਆਈ ਕੀਤੀ। ਅੰਗਰੇਜ਼ੀ ਦਾ ਇੱਕ ਮੁਹਾਵਰਾ ਹੈ ਕਿ ਸ਼ਾਂਤ ਸਾਗਰ ਵਿਚ ਤਾਂ ਹਰ ਕੋਈ ਵਧੀਆ ਨਾਵਿਕ ਹੈ ਪਰ ਖੋਲਦੇ ਪਾਣੀਆਂ ਵਿੱਚ ਤਾਂ ਕੋਈ ਕੋਈ ਦਿਲ ਗੁਰਦੇ ਵਾਲੇ ਹੀ ਬੇੜਾ ਠੇਲ੍ਹਦੇ ਹਨ। ਗੁਰੂ ਹਰੀ ਸਿੰਘ ਜੀ ਦੀ ਤੁਲਨਾ ਦੂਜੀ ਕਿਸਮ ਦੇ ਨਾਵਿਕ ਨਾਲ ਹੀ ਹੁੰਦੀ ਹੈ। ਉਸ ਸਮੇਂ ਜਦੋਂ ਪੱਤਾ-ਪੱਤਾ ਕੂਕਿਆਂ ਦਾ ਵੈਰੀ ਸੀ, ਜਦੋਂ ਅੰਗ੍ਰੇਜ਼ ਸਰਕਾਰ ਦੇ ਖ਼ੁਫੀਆ ਹਰਕਾਰੇ, ਹਰ ਕੂਕਾ ਕਾਰਕੁੰਨ ਦੇ ਪਿੱਛੇ ਹਰਲ ਹਰਲ ਕਰਦੇ ਫਿਰਦੇ ਸਨ, ਜਦੋਂ ਸਿੱਖਾਂ ਦੇ ਸਾਰੇ ਹੀ ਪ੍ਰਸਿੱਧ ਤੀਰਥ ਅਸਥਾਨਾਂ ਤੇ ਜਾਣ ਵਾਲੇ ਕੂਕਿਆਂ ਨਾਲ ਦੁਰਵਿਹਾਰ ਕੀਤਾ ਜਾਂਦਾ ਸੀ, ਜਦੋਂ ਸਿੱਖਾਂ ਦੀਆਂ ਸਾਰੀਆਂ ਰਿਆਸਤਾਂ ਦੇ ਰਾਜੇ ਆਪਣੇ ਇਲਾਕਿਆਂ ਵਿਚ ਵੱਸਣ ਵਾਲੇ ਕੂਕਿਆਂ ਦਾ ਜਿਊਣਾ ਹਰਾਮ ਕਰੀ ਰੱਖਦੇ ਸਨ, ਉਦੋਂ ਬੰਦੀਖਾਨੇ ਵਰਗੇ ਗੁਰਦੁਆਰਾ ਭੈਣੀ ਸਾਹਿਬ ਵਿਚ ਬੈਠੇ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੀ ਇੱਕ ਝਲਕ ਪਾ ਕੇ, ਕੰਡ ਤੇ ਉਹਨਾਂ ਦਾ ਪਿਆਰ ਥਾਪੜਾ ਲੈ ਕੇ ਅਤੇ ਉਤਸ਼ਾਹ ਭਰੇ ਦੋ ਬੋਲ ਸੁਣਕੇ, ਆਉਣ ਵਾਲੇ ਕੂਕੇ ਵਿਚ ਨਵੀਂ ਊਰਜਾ ਦਾ ਸੰਚਾਰ ਹੋ ਜਾਂਦਾ ਸੀ ਅਤੇ ਉਹ ਸਾਰੀਆਂ ਸਖਤੀਆਂ ਭੁੱਲ ਕੇ, ਤਰੋ ਤਾਜ਼ਾ ਹੋ ਕੇ, ਫਿਰ ਆਪਣੇ ਮੋਰਚੇ ਤੇ ਡਟ ਜਾਂਦਾ ਸੀ। ਪਾਬੰਦੀਆਂ ਦੇ ਪਹਿਲੇ ਪੰਜ ਸੱਤ ਸਾਲ ਤਾਂ ਅੱਠਾਂ

ਪਹਿਰਾਂ ਵਿਚ ਸਿਰਫ ਪੰਜ ਕੂਕੇ ਆਪਣੇ ਗੁਰੂ ਧਾਮ ਦੀ ਯਾਤਰਾ ਕਰ ਸਕਦੇ ਸਨ। ਫਿਰ ਇਹ ਗਿਣਤੀ ਵਧਾ ਕੇ ਦਸ ਕਰ ਦਿੱਤੀ ਗਈ। ਇਕ ਵੇਰ ਦਰਸ਼ਨ ਕਰਨ ਵਾਲੇ ਦੀ ਛੇ ਮਹੀਨੇ ਤੋਂ ਬਾਅਦ ਹੀ ਵਾਰੀ ਆਉਂਦੀ ਸੀ। ਭੈਣੀ ਸਾਹਿਬ ਵਿਚ ਗੁਰੂ ਦਰਸ਼ਨਾਂ ਲਈ ਆਉਣ ਵਾਲੇ ਕੂਕਿਆਂ ਨੂੰ ਭੈਣੀ ਸਾਹਿਬ ਤਾਂ ਕੀ, ਆਸ ਪਾਸ ਦੇ ਪਿੰਡਾਂ ਜਾਂ ਉਹਨਾਂ ਦੀ ਜੂਹ ਵਿਚ ਰਾਤ ਕੱਟਣ ਦੀ ਵੀ ਆਗਿਆ ਨਹੀਂ ਸੀ ਮਿਲਦੀ। ਜਿਸ ਪਿੰਡ ਕੂਕੇ ਭੁੱਲ ਭੁਲੇਖੇ ਰਾਤ ਕੱਟ ਜਾਂਦੇ, ਉੱਥੋਂ ਦੇ ਲੰਬੜਦਾਰਾਂ, ਚੌਂਕੀਦਾਰਾਂ ਨੂੰ ਇਸ ਜੁਰਮ ਬਦਲੇ ਬਰਤਰਫ ਕਰ ਦਿੱਤਾ ਜਾਂਦਾ। ਅਜਿਹੇ ਮੁਸ਼ਕਿਲਾਂ ਭਰੇ ਦੌਰ ਬਾਰੇ, ਸੰਗੀਤ ਅਚਾਰੀਆ ਭਾਈ ਹਰਨਾਮ ਸਿੰਘ ਜੀ ਰਾਗੀ, ਚਵਿੰਡਾ, ਸ੍ਵੈ ਰਚਿਤ ਰਚਨਾ ਗਾਇਆ ਕਰਦੇ ਸਨ-

"ਚੌਂਕੀ ਭੈਣੀ ਸਾਹਿਬ ਵਿਚ ਪਾਈ,
ਸਿੱਖ ਓਥੇ ਆਉਣਾ ਮਿਲੇ ਨਾ ਕਾਈ,
ਜੇ ਕੋਈ ਆਵੇ ਪਿਆਰਾ
ਮਗਰ ਸਿਪਾਹੀ ਲਾ ਲਏ ਨੇ,
ਉਹ ਜਾਨ ਕਰਨ ਕੁਰਬਾਨ,
ਜਿਹਨਾਂ ਨੇ ਦਰਸ਼ਨ ਪਾ ਲਏ ਨੇ।
ਉਹ ਮਰਨੋਂ ਮੂਲ ਨਾ ਡਰਦੇ,
ਜਿਹਨਾਂ ਨੇ ਨੈਣ ਮਿਲਾ ਲਏ ਨੇ।"

ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੀ ਇਹੋ ਕੋਸ਼ਿਸ਼ ਸੀ, ਜਿਸ ਦੇ ਖਿੱਚੇ ਹੋਏ ਕੂਕੇ, ਇਹ ਸਭ ਸਖਤੀਆਂ ਖਿੜੇ ਮੱਥੇ ਆਪਣੇ ਸਿਰ ਸਹਾਰ ਕੇ, ਭੈਣੀ ਸਾਹਿਬ ਦੀ ਯਾਤਰਾ ਲਈ ਵਹੀਰਾਂ ਘੱਤੀ ਰੱਖਦੇ ਸਨ। ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੱਗਪਗ ਸਾਢੇ ਤਿੰਨ ਵਰ੍ਹੇ ਆਯੂ ਵਿਚ ਛੋਟੇ ਭਰਾਤਾ ਸਨ, ਜਿਹਨਾਂ ਦਾ ਆਗਮਨ, 22 ਸਤੰਬਰ 1819 ਈਂ ਅੱਸੂ ਦੇ ਤੀਜੇ ਨਰਾਤੇ, ਦਿਨ ਬੁੱਧਵਾਰ, ਬਿਕਰਮੀ 1876 ਨੂੰ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਪਿੰਡ ਭੈਣੀ ਆਲਾ (ਸ੍ਰੀ ਭੈਣੀ ਸਾਹਿਬ) ਵਿਖੇ ਹੋਇਆ। ਆਪ ਜੀ ਦਾ ਪਹਿਲਾ ਨਾਮ ਬੁੱਧ ਸਿੰਘ ਸੀ। ਛੋਟੀ ਉਮਰ ਤੋਂ ਹੀ ਆਪ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਨਾਮਬਾਣੀ ਵਿਚ ਰੰਗੀ ਬਿਰਤੀ ਵੇਖ ਕੇ, ਉਹਨਾਂ ਵਿਚਲੀ ਈਸ਼ਵਰੀ ਜੋਤ ਦੇ ਦਰਸ਼ਨ ਹੁੰਦੇ ਸਨ, ਜਿਸ ਕਾਰਨ ਆਪ ਉਹਨਾਂ ਦਾ ਵੱਡੇ ਭਾਈ ਦੇ ਰੁਤਬੇ ਤੋਂ ਵੀ ਵੱਧ ਕੇ ਅਦਬ ਰੱਖਦੇ। ਆਪ ਨੇ ਛੋਟੇ ਹੁੰਦਿਆਂ ਤੋਂ ਹੀ ਕਦੇ ਵੀ ਉਹਨਾਂ ਦਾ ਕਿਹਾ ਨਾਂ ਮੋੜਿਆ। ਜਦੋਂ ਦੋਵੇਂ ਭਾਈ ਖੇਤੀਬਾੜੀ ਜਾਂ ਅਹਿਰਨ ਤੇ ਲੋਹੇ ਦੇ ਕੰਮ ਵਿਚ ਜੁੱਟਦੇ ਸਨ ਤਾਂ ਮਹਾਰਾਜ ਬੁੱਧ ਸਿੰਘ ਹੋਰਾਂ ਦੀ ਕੋਸ਼ਿਸ਼ ਹੁੰਦੀ ਸੀ ਕਿ ਭਾਰੇ ਕੰਮ ਵਾਲਾ ਪਾਸਾ ਉਹ ਆਪ ਸਾਂਭ ਕੇ, ਹੌਲਾ ਕੰਮ ਸਤਿਗੁਰੂ ਜੀ ਦੇ ਹਵਾਲੇ ਕਰਦੇ ਸਨ। ਉਹ ਪਿਤਾ ਪੁਰਖੀ ਕੰਮ, ਕਿਰਸਾਣੀ ਅਤੇ ਦਸਤਕਾਰੀ ਵਿਚ ਤਾਂ ਸਿੱਧ ਹਸਤ ਸਨ ਹੀ, ਚੰਗੇ ਪਸ਼ੂ ਪਾਲਕ ਵੀ ਸਨ। ਗਊ ਭੈਂਸ ਲਵੇਰੀ ਅਤੇ ਚੰਗੀ ਨਸਲ ਦੇ ਚੰਗੇ ਵਗਣ ਵਾਲੇ ਬੈਲ ਵੀ ਰੱਖਦੇ ਸਨ। ਉਹ ਗੱਡੇ ਤੇ ਦੂਰ ਦੁਰਾਡਿਉਂ ਅਨਾਜ, ਮਿੱਠਾ, ਦਾਲਾਂ, ਤੇਲ ਬੀਜ ਆਦਿ ਵੀ ਖਰੀਦ ਲਿਆਉਂਦੇ ਸਨ, ਜਦੋਂ ਸਤਿਗੁਰੂ ਜੀ ਨੇ ਭੈਣੀ ਸਾਹਿਬ ਵਿਚ ਦੁਕਾਨ ਪਾਈ ਸੀ। ਗੱਡਾ ਵਾਹੁੰਦਿਆਂ ਅਕਸਰ ਰਸਤੇ ਵਿਚ ਲੁਟੇਰੇ ਵੀ ਪੈ ਜਾਂਦੇ ਸਨ। ਅਜਿਹੇ ਸਮੇਂ ਆਪ ਡਾਂਗ ਸੋਟਾ ਵਾਹੁਣਾ ਵੀ ਜਾਣਦੇ ਸਨ ਅਤੇ ਆਪਣੇ ਮਾਲ ਦੀ ਰਾਖੀ ਕਰਨ ਦੇ ਵੀ ਸਮਰੱਥ ਹੁੰਦੇ ਸਨ।

ਬੇਸ਼ੱਕ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਨਾਮਧਾਰੀ ਪੰਥ ਦੀ ਸਾਜਨਾ ਕਰਨ ਦੇ ਸਮੇਂ, ਆਪ ਵੀ ਇਸ ਵਿਚ ਸ਼ਾਮਲ ਹੋ ਗਏ ਸਨ ਪਰ ਆਪ, ਇੱਕ ਸਧਾਰਨ ਸਿੱਖ ਜਿਉਂ ਹੀ ਵਿਚਰਦੇ ਸਨ ਨਾਂ ਕਿ ਸਤਿਗੁਰੂ ਜੀ ਦੇ ਭਾਈ ਹੋਣ ਦੇ ਨਾਤੇ, ਕਿਸੇ ਆਗੂ ਭੂਮਿਕਾ ਵਿਚ ਵੇਖੇ ਜਾਂਦੇ ਸਨ। ਬਹੁਤ ਸਾਰੇ ਪਰਸੰਗ ਇਸ ਤਰ੍ਹਾਂ ਦੇ ਮਿਲਦੇ ਹਨ, ਜਿਹਨਾਂ ਤੋਂ ਮਾਲੂਮ ਹੁੰਦਾ ਹੈ ਕਿ ਆਪ 1857 ਤੋਂ ਜਨਵਰੀ 1872 ਤੱਕ ਕਿਵੇਂ ਇਕ ਨਿਰਮਾਣ, ਕਿਰਤੀ ਸਿੱਖ ਜਿਉਂ ਆਪਣੀ ਉਪਜੀਵਿਕਾ ਖ਼ੁਦ ਕਮਾ ਕੇ ਨਿਰਬਾਹ ਕਰਦੇ ਸਨ। ਸੰਨ 1860-61 ਈਂ ਤੱਕ ਭੈਣੀ ਸਾਹਿਬ ਵਿਚ, ਸਤਿਗੁਰੂ ਜੀ ਨੇ ਸਦਾ ਵਰਤ ਲੰਗਰ ਜਾਰੀ ਕਰ ਦਿੱਤਾ ਸੀ, ਜਿੱਥੋਂ ਗੁਰੂ ਦਰਸ਼ਨਾਂ ਦੇ ਅਭਿਲਾਸ਼ੀ ਅਤੇ ਹੋਰ ਲੋੜਵੰਦ ਵੀ ਹਜਾਰਾਂ ਦੀ ਗਿਣਤੀ ਵਿਚ ਹਰ ਰੋਜ਼ ਪਰਸ਼ਾਦਾ ਛਕਦੇ ਸਨ ਪਰ ਮਹਾਰਾਜ ਬੁੱਧ ਸਿੰਘ ਜੀ ਖੇਤੀਬਾੜੀ ਕਰਦੇ ਸਨ ਅਤੇ ਆਪਣੀ ਕਮਾਈ ਵਿਚੋਂ ਹੀ ਘਰ ਦਾ ਲੰਗਰ ਪਾਣੀ ਚਲਾਉਂਦੇ ਸਨ। ਇਹ ਸਤਿਗੁਰੂ ਰਾਮ ਸਿੰਘ ਜੀ ਦੀ ਬਹੁਤ ਸਫਲ ਤੇ ਡੂੰਘੀ ਯੋਜਨਾ ਸੀ ਜਿਸ ਤਹਿਤ ਆਪ ਨੂੰ ਇਉਂ ਸਧਾਰਨ ਸਿੱਖ ਦੇ ਰੂਪ ਵਿਚ, ਭਾਵੀ ਸਤਿਗੁਰੂ ਵਜੋਂ ਲੁਕਾ ਕੇ ਰੱਖਿਆ ਸੀ। ਜੇ ਉਹ ਪਹਿਲਾਂ ਹੀ ਆਗੂ ਰੂਪ ਵਿਚ ਆ ਜਾਂਦੇ ਤਾਂ ਸਤਿਗੁਰੂ ਜੀ ਦੇ ਦੇਸ ਨਿਕਾਲੇ ਦੇ ਨਾਲ ਹੀ ਉਹਨਾਂ ਵੀ ਵਲ੍ਹੇਟੇ ਜਾਣਾ ਸੀ। ਗੁਰੂ ਹਰੀ ਸਿੰਘ ਜੀ ਅਕਸਰ ਕਿਹਾ ਕਰਦੇ ਸਨ ਕਿ ਜੇ ਸਤਿਗੁਰੂ ਜੀ ਮੈਨੂੰ ਇਉਂ ਲੁਕਾ ਕੇ ਨਾਂ ਰੱਖਦੇ ਤਾਂ ਅੰਗਰੇਜ਼ ਜਿਹਨਾਂ ਨੇ ਬਹੁਤ ਘੱਟ ਜਾਣੇ ਜਾਂਦੇ ਸੂਬਾ ਮਾਨ ਸਿੰਘ ਸੈਦੋ ਨੂੰ ਜਲਾਵਤਨ ਕਰ ਦਿੱਤਾ ਸੀ। ਉਹਨਾਂ ਨੂੰ ਕਦੋਂ ਛੱਡਦੇ ਸਨ। ਜਾਣ ਤੋਂ ਸਿਰਫ ਛੇ ਕੁ ਮਹੀਨੇ ਪਹਿਲਾਂ ਸਤਿਗੁਰਾਂ ਨੇ ਆਪ ਨੂੰ ਹਲ ਛੁਡਵਾ ਕੇ, ਪਰਸ਼ਾਦਾ ਲੰਗਰ ਵਿਚੋਂ ਛਕਣ ਦਾ ਹੁਕਮ ਲਾਇਆ ਸੀ। ਜਿਸ ਤੋਂ ਬਾਅਦ ਆਪ ਬੰਦਗੀ ਕਰਕੇ, ਆਪਣਾ ਸਮਾਂ ਬਿਤਾਉਂਦੇ ਸਨ। ਸਤਿਗੁਰੂ ਜੀ ਦੀ ਗਰਿਫਤਾਰੀ ਸਮੇਂ, ਆਪ ਨੇ ਸਰਕਾਰ ਵਲੋਂ ਉਹਨਾਂ ਤੇ ਲਾਏ ਸਾਰੇ ਦੋਸ਼, ਆਪਣੇ ਸਿਰ ਲੈਣ ਦੀ ਪੇਸ਼ਕਸ਼ ਕੀਤੀ ਸੀ, ਪਰ ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਹੀ ਹੁਣ

ਇੱਥੇ ਬੈਠ ਕੇ ਭਜਨ ਬਾਣੀ ਵਿਚ ਜੁੱਟ ਜਾਉ ਅਤੇ ਸੰਗਤ ਨੂੰ ਵੀ ਇਸ ਪਾਸੇ ਲਾਈ ਰੱਖਣਾ।

ਜਦੋਂ ਪੰਜਾਬ ਸਰਕਾਰ ਨੇ ਅਲਾਹਬਾਦ ਕਿਲ੍ਹੇ ਵਿਚ ਸਤਿਗੁਰੂ ਜੀ ਨੂੰ ਆਪਣੇ ਘਰ ਅਤੇ ਡੇਰੇ ਦੀਆਂ ਕੁੰਜੀਆਂ ਕਿਸ ਨੂੰ ਦੇਣ ਬਾਰੇ ਪੁੱਛਿਆ ਤਾਂ ਆਪ ਨੇ ਸਾਥੀ ਸੂਬਿਆਂ ਦੀ ਰਾਇ ਲਈ। ਸਾਰੇ ਸੂਬੇ ਕਹਿਣ ਕਿ ਇਕ ਗਿਣੇ ਚੁਣੇ ਸਿੰਘਾਂ ਦੀ ਕੌਂਸਲ ਬਣਾ ਦਿਉ, ਉਹੋ ਡੇਰਾ ਤੇ ਪੰਥ ਚਲਾਏ। ਸੂਬਾ ਕਾਹਨ ਸਿੰਘ ਚੱਕ ਵਾਲੇ ਨੇ ਕਿਹਾ ਕਿ ਆਪ ਦੇ ਛੋਟੇ ਭਰਾਤਾ ਬੁੱਧ ਸਿੰਘ ਹੀ ਇਸ ਯੋਗ ਹਨ। ਸਤਿਗੁਰੂ ਜੀ ਨੇ ਕਿਹਾ ਕਿ ਮੇਰੀ ਸਲਾਹ ਵੀ ਇਹੋ ਹੈ। ਇਸ ਤਰ੍ਹਾਂ ਉਨ੍ਹੀਵੇਂ ਦਿਨ ਮਹਾਰਾਜ ਬੁੱਧ ਸਿੰਘ ਜੀ ਨੂੰ ਡੇਰੇ ਦੀਆਂ ਕੁੰਜੀਆਂ ਮਿਲ ਗਈਆਂ। ਬਾਬਾ ਜੱਸਾ ਸਿੰਘ ਪਿਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਡੇਰੇ ਵਿਚ ਰਹਿੰਦੀ ਪੁੱਤਰੀ, ਬੀਬੀ ਨੰਦਾਂ ਨੇ ਵੀ ਇਸ ਸਮੇਂ ਅਧਿਕਾਰੀਆਂ ਦੇ ਪੁੱਛਣ ਤੇ ਆਪ ਜੀ ਦੇ ਨਾਮ ਦਾ ਸਮਰਥਨ ਕੀਤਾ। ਇਸ ਸਮੇਂ ਸੂਬਾ ਗੋਪਾਲ ਸਿੰਘ ਜੀ ਪਿੰਡ ਰੱਖੜ ਮਰੌੜ (ਰਿਆਸਤ ਪਟਿਆਲਾ) ਡੇਰਾ ਪਰਬੰਧਕ ਹੁੰਦੇ ਸਨ। ਉਹ ਗੁਰਬਾਣੀ ਦੇ ਉੱਚ ਕੋਟੀ ਦੇ ਵਿਦਵਾਨ ਸਨ, ਵੇਦਾਂਤ ਦੇ ਵੀ ਗਿਆਤਾ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਵਿਚੋਂ ਆਏ ਇਕ ਹੁਕਮ ਅਨੁਸਾਰ ਮਹਾਰਾਜ ਬੁੱਧ ਸਿੰਘ ਜੀ ਬਾਬਾ ਗੋਪਾਲ ਸਿੰਘ ਜੀ ਤੋਂ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਰੋਜ਼ ਸੰਥਿਆ ਲੈ ਕੇ ਇਸ ਦਾ ਪਾਠ ਸ਼ੁੱਧ ਕਰਨ ਲੱਗੇ। ਆਪ ਜੀ ਦੇ ਨਿਵਾਸ ਅਸਥਾਨ ਦੇ ਉੱਪਰ ਇਕ ਚੋਬਾਰਾ ਛੱਤ ਕੇ ਇਸ ਵਿਚ ਗਰੰਥ ਸਾਹਿਬ ਦਾ ਪਰਕਾਸ਼ ਕੀਤਾ ਗਿਆ, ਜਿਸ ਨੂੰ ਗੱਦੀ ਸਾਹਿਬ ਵਾਲਾ ਚੌਬਾਰਾ ਕਹਿੰਦੇ ਹਨ। ਆਪ ਇਸ ਚੁਬਾਰੇ ਵਿਚ ਰੋਜ਼ਾਨਾ ਗੁਰਬਾਣੀ ਦੇ 50-100 ਪੱਤਰਿਆਂ ਦਾ ਪਾਠ ਕਰਿਆ ਕਰਦੇ ਸਨ। ਇਸੇ ਵਿਚ ਸਵੇਰੇ ਆਸਾ ਦੀ ਵਾਰ ਅਤੇ ਪਿਛਲੇ ਪਹਿਰ ਦਾ ਕੀਰਤਨ ਹੁੰਦਾ। ਸੂਰਜ ਪਰਕਾਸ਼ ਦੀ ਰੋਜ਼ਾਨਾ ਕਥਾ ਕਰਕੇ, ਗੁਰੂ ਇਤਿਹਾਸ ਸੁਣਾਇਆ ਜਾਂਦਾ।

ਜਨਵਰੀ 1875 ਈ ਵਿਚ ਬਾਬਾ ਦਰਬਾਰਾ ਸਿੰਘ ਰਾਇ ਪੁਰੀਆ, ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਆਉਂਦਾ ਹੋਇਆ, ਸਮੁੱਚੀ ਨਾਮਧਾਰੀ ਸੰਗਤ ਵਾਸਤੇ, ਇੱਕ ਹੁਕਮਨਾਮਾ ਲਿਆਇਆ। ਇਸ ਵਿਚ ਸਤਿਗੁਰੂ ਜੀ ਲਿਖਦੇ ਹਨ-"ਅੱਜ ਤੋਂ (ਬੁੱਧ ਸਿੰਘ ਜੀ) ਇਨ੍ਹਾਂ ਦਾ ਨਾਮ ਹਰੀ ਸਿੰਘ ਹੋਇਆ। ਸੰਗਤ ਨੂੰ ਹਰੀ ਰੱਖੇਗਾ। ਏਸ ਨੂੰ ਸਿਰ ਕਰਤਾ ਜਾਨਣਾ। ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ ਮੇਰੇ ਧੱਕੇ ਨੂੰ ਇਹ ਬਖਸ਼ ਲਵੇਗਾ।"

ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਸ੍ਰੀ ਭੈਣੀ ਸਾਹਿਬ ਅਤੇ ਹੋਰਨਾਂ ਅਸਥਾਨਾਂ ਤੇ ਵੀ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੇ ਸਧਾਰਨ ਅਤੇ ਅਖੰਡ ਪਾਠਾਂ ਦੇ ਪਰਵਾਹ ਚਲਾ ਦਿੱਤੇ। ਇਸ ਸਮੇਂ ਕੂਕਿਆਂ ਦੇ ਅਜਿਹੇ ਧਾਰਮਿਕ ਕਾਰਜਕਰਮਾਂ ਨੂੰ ਵੀ ਅੰਗਰੇਜ਼ ਸਰਕਾਰ, ਕੂਕਿਆਂ ਦੇ ਜੁੜ ਮਿਲਣ ਦਾ ਬਹਾਨਾ ਸਮਝਦੀ ਸੀ ਜਿੱਥੇ ਉਹਨਾਂ ਦੇ ਰਾਜ ਵਿਰੁੱਧ, ਆਮ ਲੋਕਾਂ ਵਿਚ ਗੁੱਸਾ ਅਤੇ ਨਫ਼ਰਤ ਪੈਦਾ ਕੀਤੀ ਜਾਂਦੀ ਸੀ। ਸ੍ਰੀ ਭੈਣੀ ਸਾਹਿਬ ਵਿਚ ਅਖੰਡ ਪਾਠਾਂ ਦੀ ਸੂਹ ਮਿਲਦਿਆਂ ਹੀ ਜਿਲ੍ਹੇ ਦੇ ਉੱਚ ਪੁਲੀਸ ਅਧਿਕਾਰੀ ਛਾਪੇ ਮਾਰਦੇ ਸਨ। ਕੂਕਿਆਂ ਦੀ ਸੂਝ ਬੂਝ ਕਾਰਨ ਅਖੰਡ ਪਾਠ, ਲੰਗਰ ਹੇਠਾਂ ਬਣੇ ਭੋਰੇ ਵਿਚ ਨਿਰਵਿਘਨ ਜ਼ਾਰੀ ਰਹਿੰਦੇ। ਭੋਰੇ ਦੇ ਮੂੰਹ ਤੇ ਵੱਡੀ ਲੋਹ ਦੇ ਕੇ, ਉੱਪਰ ਕੁਤਰਨ ਵਾਲੀ ਸੁੱਕੀ ਚਰ੍ਹੀ ਦੇ ਪੂਲੇ ਸੁੱਟ ਦਿੱਤੇ ਜਾਂਦੇ। ਦੂਜਾ ਹੁਕਮ ਸਤਿਗੁਰੂ ਜੀ ਦਾ, ਭੈਣੀ ਸਾਹਿਬ ਵਿਚਲਾ ਲੋਹ ਲੰਗਰ ਤਪਦਾ ਰੱਖਣ ਦਾ ਸੀ। ਗੁਰੂ ਹਰੀ ਸਿੰਘ ਜੀ ਇਸ ਲੰਗਰ ਵਾਸਤੇ ਬਹੁਤ ਫ਼ਿਕਰਮੰਦ ਰਹਿੰਦੇ ਸਨ। ਕਿਉਂਕਿ ਸਮੁੱਚੇ ਪੰਜਾਬ ਦੇ ਕੂਕੇ ਖੁੱਲ੍ਹ ਕੇ ਕੋਈ ਗਤੀਵਿਧੀ ਨਹੀਂ ਕਰ ਸਕਦੇ ਸਨ, ਗੁਰੂ ਹਰੀ ਸਿੰਘ ਜੀ 1872 ਤੋਂ 92 ਈਂ ਤੱਕ ਭੈਣੀ ਸਾਹਿਬ ਤੋਂ ਬਾਹਰ ਸਾਲ ਵਿਚ ਹਫਤਾ, ਦਸ ਦਿਨ ਤੱਕ ਹੀ ਜਾ ਸਕਦੇ ਸਨ। ਇਸ ਲਈ ਲੰਗਰ ਲਈ, ਮਾਇਆ ਦੇ ਸੋਮੇ ਸੀਮਿਤ ਹੁੰਦੇ ਜਾਪਦੇ ਸਨ। ਇਸ ਸਮੇਂ ਕੁਝ ਕੂਕਿਆਂ ਨੇ ਆਪਣੇ ਪਾਸੋਂ ਵੱਡੀਆਂ ਰਕਮਾਂ ਦੇ ਕੇ, ਬੈਲ ਗੱਡਾ ਅਤੇ ਰਸਦ ਬਸਤਾਂ ਉਸ ਤੇ ਲੱਦ ਕੇ, ਭੈਣੀ ਸਾਹਿਬ ਪੁਚਾਈਆਂ ਅਤੇ ਹਰ ਹਾੜ੍ਹੀ, ਸਾਉਣੀ ਸੰਗਤ ਵਿਚੋਂ ਅਨਾਜ, ਚਾਵਲ, ਦਾਲਾਂ ਆਦਿ ਦੀ ਉਗਰਾਹੀ ਡੇਰੇ ਵਿਚ ਆਉਣ ਲੱਗੀ। ਇਸੇ ਕਾਰਨ 1956 ਬਿਕਰਮੀ ਮੁਤਾਬਿਕ 1899 ਦੇ ਮਹਾ ਅਕਾਲ ਦਾ ਟਾਕਰਾ, ਇਹ ਲੰਗਰ ਸਫਲਤਾ ਪੂਰਵਕ ਕਰ ਸਕਿਆ। ਬਾਗੜ ਦੇਸ਼ ਦੇ ਹਜ਼ਾਰਾਂ ਕਾਲ ਪੀੜਿਤਾਂ ਨੇ ਮਹੀਨਿਆਂ ਬੱਧੀ ਇਸ ਲੰਗਰ ਵਿਚੋਂ ਉਦਰ ਪੂਰਤੀ ਕੀਤੀ। ਕਿੱਸਾ "ਸੰਤ ਖ਼ਾਲਸਾ" ਦਾ ਕਵੀਂ ਲਿਖਦਾ ਹੈ-

"ਦੂਰੋਂ ਦੂਰੋਂ ਲੰਗਰ ਸੁਣ ਕੇ ਲੋਕ ਆਉਂਦੇ,
ਭੈਣੀ ਹੋਈ ਮਸ਼ਹੂਰ ਸੰਸਾਰ ਸਾਰੇ।
ਭੈਣੀ ਮਿਲੂ ਰੋਟੀ ਲੋਕੀ ਗੀਤ ਗਾਉਂਦੇ,
ਇਰਦ ਗਿਰਦ ਭੈਣੀ ਲੱਗੇ ਲਾਰ ਸਾਰੇ।
ਬਾਗੜ ਦੇਸ਼ ਮਸ਼ਹੂਰ ਹੋ ਗਈ ਭੈਣੀ,
ਓਟੂ ਨੌਹਰ ਤੇ ਹਾਂਸੀ ਹਿਸਾਰ ਸਾਰੇ।
ਮਾਰਵਾੜੀਏ ਲੋਕ ਹਰਨਾਮ ਸਿੰਘਾ,
ਬੈਠੇ ਆਣ ਭੈਣੀ ਤਰਫ ਚਾਰ ਸਾਰੇ। (ਦੂਜੀ ਛਾਪ)

ਇਸ ਲੰਗਰ ਦੀ ਮਹਿਮਾ ਵਲਾਇਤ ਤੱਕ ਪੁੱਜ ਗਈ ਸੀ। ਪੰਜਾਬ ਸਰਕਾਰ ਨੇ ਜਦੋਂ ਆਪ ਨੂੰ 1300 ਏਕੜ ਜ਼ਮੀਨ

ਨਵੀਆਂ ਅਬਾਦ ਬਾਰਾਂ ਵਿਚ ਦੇਣ ਦੀ ਪੇਸ਼ਕਸ਼ ਕੀਤੀ ਤਾਂ ਗੁਰੂ ਹਰੀ ਸਿੰਘ ਜੀ ਨੇ ਉਹਨਾਂ ਨਾਲ ਨਾ ਮਿਲਵਰਤਣ ਦੀ ਨੀਤੀ ਤੇ ਚੱਲਦਿਆਂ ਕਿਹਾ ਸੀ ਕਿ 1300 ਏਕੜ ਲੈ ਕੇ ਇਹ ਮੰਨ ਲਈਏ ਕਿ ਬਾਕੀ ਦੇਸ਼ ਤੁਹਾਡਾ ਹੈ? ਜਦੋਂ ਲਵਾਂਗੇ ਤਾਂ ਸਾਰਾ ਦੇਸ਼ ਹੀ ਲਵਾਂਗੇ। ਭਾਈ ਨੱਥਾ ਸਿੰਘ ਗਾਦੜੀਵਾਲਾ ਨੂੰ 1878 ਈ ਦੇ ਅੰਗਰੇਜ਼ ਅਫਗਾਨ ਜੰਗ ਸਮੇਂ, ਲਾਮ ਵਾਸਤੇ ਦੇਣ ਲਈ ਘੋੜੇ ਖਰੀਦਣ ਤੇ ਆਪ ਨੇ ਤਨਖਾਹ ਲਾਈ ਸੀ ਕਿ ਫਰੰਗੀਆਂ ਨਾਲ ਵਰਤੋਂ ਵਿਹਾਰ ਨਾਂ ਰੱਖਣ ਦਾ, ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ। ਆਪ ਉਸ ਹੁਕਮ ਤੇ ਹਮੇਸ਼ਾਂ ਪਹਿਰਾ ਦਿੰਦੇ ਰਹੇ। ਸਤਿਗੁਰੂ ਰਾਮ ਸਿੰਘ ਜੀ ਦੇ ਪਾਸ ਇਕ ਸੌ ਦੇ ਲੱਗਭਗ ਮਾਈ ਭਾਈ, ਦਰਸ਼ਨ ਕਰਨ ਅਤੇ ਹੁਕਮਨਾਮੇ ਲਿਆਉਣ ਲਈ ਗਿਆ ਸੀ। ਇਹਨਾਂ ਨੂੰ ਜਾਣ ਤੋਂ ਪਹਿਲਾਂ ਭੈਣੀ ਸਾਹਿਬ ਵਿਖੇ ਆਪ ਰਸਤੇ ਦੇ ਸਫਰ ਬਾਰੇ, ਰੰਗੂਨ ਜਾ ਕੇ ਕਿੱਥੇ ਟਿਕਣਾ ਹੈ, ਕਿਵੇਂ ਦਰਸ਼ਨ ਕਰਨੇ ਹਨ, ਗੁਰੂ ਹਰੀ ਸਿੰਘ ਜੀ ਹਦਾਇਤਾਂ ਕਰਦੇ। ਉਹ ਡੇਰਾ ਸ੍ਰੀ ਭੈਣੀ ਸਾਹਿਬ ਤੇ ਪੰਜਾਬ ਦੀ ਨਾਮਧਾਰੀ ਸੰਗਤ ਬਾਰੇ, ਦੇਸ਼ ਦੀ ਸਮਾਜੀ, ਸਿਆਸੀ ਅਤੇ ਆਰਥਿਕ ਸਥਿਤੀ ਬਾਰੇ, ਸਰਕਾਰ ਦੀ ਕੂਕਿਆਂ ਪ੍ਰਤੀ ਕੁਟਿਲ ਨੀਤੀ ਬਾਰੇ, ਸਤਿਗੁਰੂ ਜੀ ਲਈ ਸਾਰੇ ਵੇਰਵੇ, ਆਪਣੀਆਂ ਅਰਦਾਸਾਂ ਵਿਚ ਲਿਖਵਾ ਕੇ ਜਾਣ ਵਾਲਿਆਂ ਦੇ ਹੱਥ ਭੇਜਦੇ। ਸਤਿਗੁਰੂ ਜੀ ਵੱਲੋਂ ਆਪਣੇ ਹੁਕਮਨਾਮਿਆਂ ਵਿਚ ਕੀਤੀਆਂ ਪੁੱਛਾਂ ਦਾ ਵੀ, ਯਥਾ ਸੰਭਵ ਉੱਤਰ ਲਿਖ ਭੇਜਦੇ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਬਸਤੀਵਾਦੀਆਂ ਦੇ ਮੁਕਾਬਲੇ ਦੀ ਇਕ ਹੋਰ ਯੋਰਪੀ ਤਾਕਤ, ਰੂਸ ਨਾਲ ਸਾਂਝ ਵਧਾਉਣ ਦੇ ਯਤਨ ਆਰੰਭੇ ਸਨ ਤਾਂ ਕਿ ਰੂਸੀ ਸੈਨਿਕ ਸਹਿਯੋਗ ਨਾਲ, ਪੰਜਾਬ ਵਿਚੋਂ ਅੰਗਰੇਜ਼ਾਂ ਦਾ ਬਿਸਤਰਾ ਗੋਲ ਕੀਤਾ ਜਾਵੇ। ਇਸ ਕੰਮ ਲਈ ਆਪ ਜੀ ਨੇ ਇਕ ਪੂਰਵ ਸਿੱਖ ਸੈਨਿਕ ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ (ਸਿਆਲਕੋਟ-ਗੁਜਰਾਂਵਾਲਾ ਦੀ ਹੱਦ ਤੇ ਵਾਕਿਆ ਪਿੰਡ) ਦੀ ਜ਼ਿੰਮੇਵਾਰੀ ਲਾਈ ਸੀ। ਉਹ ਸਤਿਗੁਰੂ ਜੀ ਦੇ ਪੱਤਰ ਲੈ ਕੇ ਮੱਧ ਏਸ਼ੀਆ ਦੇ ਰੂਸੀ ਤੁਰਕਿਸਤਾਨ ਦੇ ਸ਼ਹਿਰ ਕੱਟਾ ਕਰਸਾਨ ਤੱਕ ਪਹੁੰਚਿਆ ਸੀ। ਰੂਸੀ ਹਾਕਮਾਂ ਨੇ ਉਸ ਦਾ ਪੂਰਬ ਵੱਲੋਂ ਆਏ, ਇਕ ਦੂਤ ਜਿਉਂ ਸੁਆਗਤ ਕੀਤਾ ਸੀ। ਵਾਪਸੀ ਤੇ ਉਸ ਨੂੰ ਭੈਣੀ ਸਾਹਿਬ ਸਥਿਤ ਕੂਕਾ ਲਹਿਰ ਦੇ ਮੁਖੀ ਗੁਰੂ ਹਰੀ ਸਿੰਘ ਜੀ ਲਈ ਪੱਤਰ, ਕੀਮਤੀ ਚੋਗਾ ਅਤੇ ਕਈ ਹੋਰ ਸੁਗਾਤਾਂ ਵੀ ਦਿੱਤੀਆਂ। ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਰੂਸੀ ਹਾਕਮਾਂ ਦਾ ਪੱਤਰ ਰੰਗੂਨ ਜਿਹਲ ਵਿਚ ਪੁਚਾਉਣ ਲਈ, ਗੁਰਚਰਨ ਸਿੰਘ ਨੇ, ਸ਼ਾਮ ਸਿੰਘ ਸਰਹਾਲੀ, ਮਾਝੇ ਦੇ ਪ੍ਰਸਿੱਧ ਕੂਕਾ ਆਗੂ ਨੂੰ ਸਉਂਪ ਦਿੱਤਾ ਅਤੇ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਪਾਸੋ ਇਹ ਸਮੱਗਰੀ ਲੈ ਕੇ, ਦਸੰਬਰ 1880 ਦੇ ਆਖਰੀ ਹਫਤੇ, ਇਕ ਵੇਰ ਰਾਤ ਨੂੰ ਡੇਰੇ ਭੈਣੀ ਸਾਹਿਬ ਅਤੇ ਦੂਜੇ ਦਿਨ ਦੁਪਹਿਰੇ ਮਨਸਾ ਰਾਮ ਦੀ ਸਮਾਧ ਕੋਲ, ਗੁਰੂ ਜੀ ਨਾਲ ਦੋ ਵੇਰ ਭੇਟ ਕੀਤੀ। ਇਹ ਸੂਚਨਾਵਾਂ ਜਦੋਂ ਭਾਰਤ ਦੇ ਗਵਰਨਰ ਜਨਰਲ ਪਾਸ ਪੁੱਜੀਆਂ ਤਾਂ ਉਸ ਨੇ ਪੰਜਾਬ ਸਰਕਾਰ ਨੂੰ ਲਿਖਿਆ ਕਿ ਗੁਰੂ ਹਰੀ ਸਿੰਘ (ਜਿਹਨਾਂ ਨੂੰ ਸਰਕਾਰੀ ਕਾਗਜ਼ਾਂ ਵਿਚ ਬਾਬਾ ਬੁੱਧ ਸਿੰਘ ਲਿਖਿਆ ਜਾਂਦਾ ਸੀ) ਅਤੇ ਸੂਬਾ ਜੱਸ ਰਾਮ, ਸ਼ੰਕਰ ਰਾਇ ਆਦਿ ਹੋਰ ਵਿਅਕਤੀ ਜੋ ਰੂਸੀ ਹਾਕਮਾਂ ਨਾਲ ਤਾਲ ਮੇਲ ਕਰ ਰਹੇ ਹਨ ਸਭ ਨੂੰ 1818 ਦੇ ਬੰਗਾਲ ਰੈਗੂਲੇਸ਼ਨ ਤਿੰਨ ਦੇ ਅਧੀਨ, ਦੇਸ਼ ਨਿਕਾਲਾ ਦੇ ਦਿੱਤਾ ਜਾਏ। ਉਸ ਦੀ ਇਸ ਹਦਾਇਤ ਉਪਰ ਪੰਜਾਬ ਦੇ ਤੱਤਕਾਲੀ ਲੈਫਟੀਨੈਂਟ ਗਵਰਨਰ, ਚਾਰਲਸ ਐਚੀਸਨ ਨੇ ਆਪਣੇ 30 ਮਈ 1883 ਦੇ ਪੱਤਰ ਵਿਚ, ਇਸ ਤਜਵੀਜ਼ ਦਾ ਵਿਰੋਧ ਕੀਤਾ ਸੀ-

**(ਕੂਕਾ ਮੂਵਮੈਂਟ ਸੰ. ਜਸਵਿੰਦਰ ਸਿੰਘ, ਸਫ਼ਾ 165)**

ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਮਹੰਤੀ ਦਾ ਖ਼ਿਤਾਬ ਦਿੱਤਾ ਸੀ ਅਤੇ ਗੁਰੂ ਹਰੀ ਸਿੰਘ ਜੀ ਨੇ ਕੂਕਾ-ਰੂਸ ਸਬੰਧਾਂ ਲਈ, ਘਾਲੀਆਂ ਘਾਲਣਾਵਾਂ ਸਦਕਾ ਉਸ ਨੂੰ ਸੂਬਾ ਥਾਪ ਦਿੱਤਾ ਸੀ। ਜਨਵਰੀ 1881 ਈਂ ਵਿਚ ਰੂਸੀ ਹਾਕਮਾਂ ਦਾ ਉਹ ਪੱਤਰ ਸਤਿਗੁਰੂ ਰਾਮ ਸਿੰਘ ਜੀ ਪਾਸ ਮਰਗੋਈ ਲੈ ਕੇ ਜਾਣ ਵਾਲੇ, ਸ਼ਾਮ ਸਿੰਘ ਦੇ ਪੁੱਤਰ ਮੀਂਹਾਂ ਸਿੰਘ ਸਿਰਹਾਲੀ ਨੂੰ ਗੁਰੂ ਜੀ ਨੇ 5 ਫਰਵਰੀ 1887 ਦੀ ਪੰਜਾਬ ਸਰਕਾਰ ਦੀ ਗੁਪਤ ਸੂਚਨਾ ਮੁਤਾਬਿਕ, ਮਹੰਤ ਥਾਪ ਦਿੱਤਾ ਸੀ, ਜੋ ਵਰਿਆਮ ਸਿੰਘ ਚੱਕ ਰਾਮਦਾਸ ਨਾਲ ਹੋਰ ਦੋ ਮਹੀਨਿਆਂ ਤੱਕ ਰੂਸ ਜਾਣ ਵਾਸਤੇ ਹੁਣ ਗੁਰੂ ਹਰੀ ਸਿੰਘ ਪਾਸੋਂ ਸਬੰਧਿਤ ਮਿਸ਼ਨ ਬਾਰੇ ਹਦਾਇਤਾਂ ਲੈਣ ਲਈ, ਭੈਣੀ ਸਾਹਿਬ ਰੁਕਿਆ ਹੋਇਆ ਹੈ। ਉਹਨਾਂ ਦਿਨਾਂ ਵਿਚ ਹੀ ਇਹ ਖ਼ਬਰ ਜ਼ੋਰਾਂ ਤੇ ਸੀ ਕਿ ਕੁਝ ਕੂਕਿਆਂ ਨੇ ਰੂਸ ਦੇ ਜ਼ਾਰ ਪਾਸ ਰੂਸੀ ਸੈਨਾ ਵਿਚ ਭਰਤੀ ਹੋਣ ਦੀ ਆਗਿਆ ਮੰਗੀ ਹੈ। ਜੇ ਮਨਜ਼ੂਰੀ ਮਿਲ ਗਈ ਤਾਂ ਵੀਹ ਹਜ਼ਾਰ ਕੂਕੇ, ਰੂਸੀ ਫ਼ੌਜ ਵਿਚ ਭਰਤੀ ਹੋਣ ਲਈ ਤਿਆਰ ਬੈਠੇ ਹਨ। ਇਸੇ ਤਰ੍ਹਾਂ ਰੂਸ ਕੂਕਾ ਮਿਸ਼ਨ ਵਿਚ ਸਰਗਰਮ ਭਾਈ ਬਿਸ਼ਨ ਸਿੰਘ ਅਰੋੜਾ ਕਾਬਲ ਵਾਲੇ ਨੂੰ ਵੀ ਇਹਨਾਂ ਸੇਵਾਵਾਂ ਬਦਲੇ ਤੇ ਉਸ ਅੰਦਰ ਕੁੱਟ-ਕੁੱਟ ਕੇ ਭਰੇ ਅੰਗਰੇਜ਼ ਸਰਕਾਰ ਵਿਰੋਧੀ ਜਜ਼ਬੇ ਕਾਰਨ, ਗੁਰੂ ਜੀ ਨੇ ਉਸ ਨੂੰ ਵੀ ਸੂਬੇ ਦਾ ਖਿਤਾਬ ਦਿੱਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਸੂਬਾ ਪ੍ਰਣਾਲੀ ਨੂੰ ਹੋਰ ਵਿਸਥਾਰ ਦਿੰਦਿਆਂ ਆਪ ਨੇ ਭਾਈ ਨੱਥਾ ਸਿੰਘ ਗਾਦੜੀਵਾਲਾ, ਕਾਹਨ ਸਿੰਘ ਬਾਜਾਖਾਨਾ, ਫੂਲਾ ਸਿੰਘ ਸੋਢੀ, ਚੋਗਾਂਵਾਂ (ਮੋਗਾ), ਪਹਿਲਵਾਨ ਫਤੇਹ ਸਿੰਘ ਵਲਟੋਹਾ ਦੇਵਾ

ਸਿੰਘ ਲਾਹੌਰ ਸ਼ਹਿਰ, ਕੇਸਰ ਸਿੰਘ ਰਾਜਾ ਜੰਗ (ਲਾਹੌਰ), ਸ਼ਾਮ ਸਿੰਘ ਲਾਖਣਾ (ਲਾਹੌਰ), ਮਹਿਤਾਬ ਸਿੰਘ ਬਿਲਗਾ (ਜਲੰਧਰ), ਧਿਆਨ ਸਿੰਘ ਛੋਤੇ ਆਣਾ (ਮੁਕਤਸਰ), ਬਾਬਾ ਦਰਬਾਰਾ ਸਿੰਘ ਕਿਲਾ ਰਾਇਪੁਰ, ਅਤਰ ਸਿੰਘ ਖਟੜੇ (ਲੁਧਿਆਣਾ) ਆਦਿ ਅੰਗਰੇਜ਼ ਸਰਕਾਰ ਦੀ ਈਨ ਨਾ ਮੰਨਣ ਅਤੇ ਕੂਕਾ ਮਿਸ਼ਨ ਵਾਸਤੇ ਸਿਰ ਤਲੀ ਤੇ ਰੱਖ ਕੇ ਫਿਰਨ ਵਾਲੇ ਜਾਂਬਜਾਂ ਨੂੰ ਸੂਬਾ ਥਾਪ ਕੇ, ਪੰਜਾਬ ਵਿਚ ਚੱਲ ਰਹੇ ਕੂਕਾ ਸੰਗਰਾਮ ਨੂੰ ਨਵੀਂ ਗਤੀ ਬਖਸ਼ੀ। ਸੰਨ 1882-87 ਵਿਚ ਰੂਸ ਦੇ ਪੰਜਾਬ ਆਉਣ, ਇਸ ਮਕਸਦ ਲਈ ਆਖਰੀ ਸਿੱਖ ਸਮਰਾਟ, ਮਹਾਰਾਜ ਦਲੀਪ ਸਿੰਘ ਦਾ ਵੀ ਰੂਸੀ ਸੈਨਿਕ ਮਦਦ ਨਾਲ, ਪੰਜਾਬ ਵਿਚ ਆਉਣ ਦੀਆਂ ਕੂਕਿਆਂ ਵਿਚ ਅਫਵਾਹਾਂ ਪਰਬਲ ਸਨ। ਭਾਈ ਠਾਕੁਰ ਸਿੰਘ ਜਿਸ ਦੇ ਇੰਗਲੈਂਡ ਦੌਰੇ ਨੇ ਮਹਾਰਾਜਾ ਦਲੀਪ ਸਿੰਘ ਦੇ ਵਿਚਾਰਾਂ ਵਿਚ ਅੰਗਰੇਜ਼ ਸਰਕਾਰ ਵਿਰੋਧੀ ਪਲਟਾ ਲਿਆਂਦਾ, ਉਸ ਦੇ ਭੈਣੀ ਸਾਹਿਬ ਆਉਣ ਦਾ ਜ਼ਿਕਰ ਸੰਤੋਖ ਸਿੰਘ ਬਾਹੋਵਾਲ ਕਰਦੇ ਹਨ। ਬਾਹੋਵਾਲ ਜੀ ਇਹ ਵੀ ਲਿਖਦੇ ਹਨ ਕਿ ਪੰਜਾਬ ਸਰਕਾਰ ਦਾ ਇਕ ਸਕੱਤਰ ਵੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਨੂੰ ਆ ਕੇ ਮਿਲਿਆ ਅਤੇ ਉਹਨਾਂ ਪਾਸੋਂ ਮਹਾਰਾਜ ਦਲੀਪ ਸਿੰਘ ਬਾਰੇ ਪੁੱਛ ਗਿੱਛ ਕਰਦਾ ਰਿਹਾ। ਕੂਕਿਆਂ ਦੀ ਅੰਗਰੇਜ਼ ਸਰਕਾਰ ਵਿਰੁੱਧ, ਗੁਰੂ ਹਰੀ ਸਿੰਘ ਦੀ ਅਗੁਆਈ ਹੇਠ ਲੜੀ ਗਈ ਜੱਦੋ ਜਹਿਦ ਬਾਰੇ ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਲਿਖਦੇ ਹਨ- "ਆਜ਼ਾਦੀ ਲਈ ਕੂਕਿਆਂ ਦਾ ਸੰਘਰਸ਼ 1890 ਵਿਚ ਹੀ ਨਹੀਂ ਮੁੱਕਦਾ। ਅੰਗਰੇਜ਼ ਸਰਕਾਰ ਨਾਲ ਉਹਨਾਂ ਦੀ ਦੁਸ਼ਮਣੀ ਬੜੀ ਪੀਡੀ ਸੀ ਅਤੇ ਉਹ ਸਾਡੇ ਅਧਿਅਨ ਦੇ ਸਮੇਂ ਤੋਂ ਬਾਅਦ ਵੀ ਚੱਲਦੀ ਰਹੀ। ਹਕੀਕਤ ਵਿਚ ਉਹਨਾਂ ਨੇ ਆਪਣੇ ਆਪ ਨੂੰ ਕਦੇ ਵੀ ਭਾਰਤ ਵਿਚ ਬਰਤਾਨਵੀ ਰਾਜ ਨਾਲ ਇੱਕ ਸੁਰ ਨਹੀਂ ਕੀਤਾ ਸੀ। ਸਰਕਾਰ ਨੂੰ ਵੀ ਇਹਦੇ ਬਾਰੇ ਕੋਈ ਭਰਮ ਭੁਲੇਖਾ ਨਹੀਂ ਸੀ। ਇਹ ਦੀਆਂ ਨਜ਼ਰਾਂ ਵਿਚ ਸਾਰੇ ਕੂਕੇ ਸ਼ੱਕੀ ਸਨ। ਕਦੇ-ਕਦੇ ਉਹਨਾਂ ਨੂੰ ਆਪਣੇ ਪੱਖ ਵਿਚ ਕਰਨ ਲਈ ਲੋਭ ਲਾਲਚ ਵੀ ਦਿੱਤੇ ਜਾਂਦੇ ਰਹੇ ਪਰ ਕੂਕੇ ਇਹਨਾਂ ਨੂੰ ਠੁਕਰਾ ਦਿੰਦੇ ਰਹੇ। ਉਹਨਾਂ ਨੇ ਆਪਣੇ ਆਪ ਨੂੰ ਉਸ ਕੱਟੜਪੁਣੇ ਵਿਚ ਕੱਜ ਕੇ, ਹੋਰਾਂ ਤੋਂ ਅਲੱਗ-ਥਲੱਗ ਕਰ ਲਿਆ, ਜਿਹੋ ਜਿਹਾ ਕਿ ਅਕਸਰ ਧਾਰਮਿਕ ਮਸਲਿਆਂ ਦੀ ਸੀਮਾ ਤੇ ਵੇਖਿਆ ਜਾਂਦਾ ਹੈ। ਇਸ ਇਕੱਲਤਾ ਦੀ ਨੀਤੀ ਸਦਕਾ ਉਹਨਾਂ ਨੂੰ ਵੱਡੀਆਂ ਕੁਰਬਾਨੀਆਂ ਕਰਨੀਆਂ ਪਈਆਂ। ਉਹ ਵਿੱਦਿਆ ਦੇ ਖੇਤਰ ਵਿਚ ਪਿਛੜ ਗਏ ਅਤੇ ਆਰਥਿਕ ਤੌਰ ਤੇ ਵੀ ਤਬਾਹ ਹੋ ਗਏ। ਪਰ ਉਹਨਾਂ ਆਪਣਾ ਚੁਣਿਆ ਮਾਰਗ ਨਾਂ ਤਿਆਗਿਆ। ਉਹਨਾਂ ਲਈ ਕੌਮੀ ਆਜ਼ਾਦੀ ਅਤੇ ਆਪਣੇ ਸ੍ਵੈ-ਮਾਨ ਦੀ ਪਰਾਪਤੀ ਲਈ ਕੋਈ ਵੀ ਕੁਰਬਾਨੀ ਵੱਡੀ ਨਹੀਂ ਸੀ।"-

(ਕੂਕਾ ਮੂਵਮੈਂਟ-ਛਾਪ ਦੂਜੀ, ਸਫ਼ਾ 162-63)

ਗੁਰੂ ਹਰੀ ਸਿੰਘ ਜੀ ਇਕ ਵੇਰ ਆਪਣੇ ਪਰਚਾਰ ਦੌਰੇ ਲਈ ਛੁੱਟੀ ਲੈਣ ਵਾਸਤੇ, ਲੁਧਿਆਣੇ ਜ਼ਿਲ੍ਹਾ ਅਧਿਕਾਰੀਆਂ ਨੂੰ ਮਿਲੇ। ਉਦੋਂ ਤੱਕ ਜਿੱਥੇ ਵੀ ਗੁਰੂ ਹਰੀ ਸਿੰਘ ਜਾਂਦੇ ਸਨ, ਸੈਂਕੜੇ ਕੂਕੇ ਉਹਨਾਂ ਦੇ ਦਰਸ਼ਨਾਂ ਲਈ, ਆਲੇ ਦੁਆਲਿਉਂ ਆ ਜੁੜਦੇ ਸਨ। ਲੋਹਗੜ੍ਹ (ਲੁਧਿਆਣੇ) ਦੇ ਭਾਈ ਪੰਜਾਬ ਸਿੰਘ ਦੀ ਲੜਕੀ ਦਾ ਅਨੰਦ ਕਾਰਜ, ਬਚਿੱਤਰ ਸਿੰਘ ਮੁੰਡੀਆਂ (ਲੁਧਿਆਣਾ) ਦੇ ਲੜਕੇ ਹੀਰਾ ਸਿੰਘ ਨਾਲ ਕਰਾਉਣ, ਚਾਰ ਮੁਖੀ ਕੂਕੇ ਸੂਬਿਆਂ ਅਤੇ ਰਾਗੀਆਂ ਦੀਆਂ ਤਿੰਨ ਜੋੜੀਆਂ ਸਮੇਤ ਗੁਰੂ ਹਰੀ ਸਿੰਘ ਪੁੱਜੇ ਸਨ। ਕੂਕਿਆਂ ਦੀਆਂ ਇਸ ਸਮੇਂ ਦੀਆਂ ਗਤੀਵਿਧੀਆਂ ਨੂੰ ਵਿਸ਼ੇਸ਼ ਤੌਰ ਤੇ ਨੋਟ ਕਰਨ ਲਈ, ਅੰਗਰੇਜ਼ ਸਰਕਾਰ ਨੇ ਸ੍. ਅਤਰ ਸਿੰਘ ਭਦੌੜ ਦੀ ਉਚੇਚੀ ਜ਼ਿੰਮੇਵਾਰੀ ਲਾਈ ਸੀ ਜੋ ਭਦੌੜ ਹਾਊਸ ਲੁਧਿਆਣਾ ਵਿਖੇ ਰਹਿੰਦਾ ਸੀ। ਉਸ ਨੇ ਉਪਰੋਕਤ ਅਨੰਦ ਕਾਰਜ ਦੀ ਪੰਜਾਬ ਸਰਕਾਰ ਦੇ ਸਕੱਤਰ ਨੂੰ 5 ਜੁਲਾਈ 1876 ਨੂੰ ਸੂਚਨਾ ਭੇਜੀ ਸੀ। ਲਾਟ ਪੰਜਾਬ ਅਤੇ ਜ਼ਿਲ੍ਹਾ ਅਧਿਕਾਰੀ ਕੂਕਿਆਂ ਦੇ ਇਹਨਾਂ ਇਕੱਠਾਂ ਤੋਂ ਪਰੇਸ਼ਾਨ ਸਨ। ਲੋਹਗੜ੍ਹ ਦੇ ਭਾਈ ਅਤਰ ਸਿੰਘ ਨੇ ਜਨਵਰੀ 1875 ਵਿਚ ਮਨਜ਼ੂਰੀ ਲੈ ਕੇ ਅਖੰਡ ਪਾਠ ਕਰਵਾਏ ਸਨ। ਜ਼ਿਲ੍ਹਾ ਪੁਲੀਸ ਨੇ ਦਰਜਨ ਦੇ ਕਰੀਬ ਸਿੰਘਾਂ ਨੂੰ ਗ਼ੈਰ ਕਾਨੂੰਨੀ ਸਭਾ ਦੇ ਦੋਸ਼ ਹੇਠ, ਰਾਜ ਵਿਰੁੱਧ ਪਰਚਾਰ ਕਰਨ ਦਾ ਜੁਰਮ ਲਾ ਕੇ ਕੈਦ, ਜੁਰਮਾਨੇ ਸਜ਼ਾਵਾਂ ਦਿੱਤੀਆਂ ਸਨ। ਹੁਣ 1876 ਵਿਚ ਲੋਹਗੜ੍ਹ ਆਉਣ ਸਮੇਂ ਜਿੱਥੇ ਜੇ. ਪੀ. ਵਾਰਬਰਟਨ ਪੁਲਿਸ ਕਪਤਾਨ ਚਾਹੁੰਦਾ ਸੀ ਕੋਈ ਕੂਕਾ ਨਾ ਵੜੇ, ਗੁਰੂ ਹਰੀ ਸਿੰਘ ਜੀ ਇਹ ਕਹਿ ਕੇ ਭੈਣੀ ਸਾਹਿਬੋ ਤੁਰੇ ਕਿ ਚੱਲੋ ਆਕੀਗੜ੍ਹ ਤੋੜੀਏ। ਇਸ ਲਈ ਛੁੱਟੀ ਦੇ ਸੁਆਲ ਤੇ ਅਫ਼ਸਰਾਂ ਨੇ ਗੁਰੂ ਜੀ ਨੂੰ ਕਿਹਾ ਸੀ ਕਿ ਤੁਹਾਨੂੰ ਛੁੱਟੀ ਨਹੀਂ ਮਿਲੇਗੀ, ਤੁਸੀਂ ਵੀ ਆਪਣੇ ਭਾਈ ਜਿਉਂ ਸਰਕਾਰ ਦੇ ਦੁਸ਼ਮਣ ਹੋ। ਤੁਹਾਡੇ ਭਾਈ ਨੇ ਮਲੌਦ ਤੇ ਮਲੇਰ ਕੋਟਲਾ ਮਾਰਿਆ ਸੀ ਤੁਹਾਡਾ ਵੱਸ ਚੱਲੇ ਤਾਂ ਤੁਸੀਂ ਸਾਹਨੇਵਾਲ ਲੁਧਿਆਣਾ ਤੇ ਫਲੌਰ ਮਾਰ ਲਵੋਗੇ। ਸੰਨ 1878 ਈਂ ਵਿਚ ਲੱਖਾ (ਲੁਧਿਆਣਾ) ਵਿਖੇ ਗੁਰੂ ਹਰੀ ਸਿੰਘ ਜੀ, ਦਮਦਮਾ ਸਾਹਿਬ ਦੇ ਮੇਲੇ ਤੋਂ ਪਰਤਦੇ, ਸਮੇਂ ਰੁਕੇ ਸਨ। ਇੱਥੇ ਵੀ ਰੀਪੋਰਟ ਮਿਲਨ ਤੇ ਕਿ ਬਹੁਤ ਸਿੰਘ ਇਕੱਠੇ ਹੋਏ ਹਨ, ਵਾਰਬਰਟਨ ਨੇ ਪੁਲਿਸ ਲੈ ਕੇ, ਗੁਰੂ ਜੀ ਨੂੰ ਨੰਗੀਆਂ ਤਲਵਾਰਾਂ ਦੇ ਪਹਿਰੇ ਹੇਠ ਤੁਰੰਤ ਭੈਣੀ ਸਾਹਿਬ ਲਈ ਤੋਰ ਦਿੱਤਾ ਸੀ। ਲੰਗਰ, ਸ਼ਰਦਾਈ ਬਣੇ ਬਣਾਏ ਰਹਿ ਜਾਂਦੇ, ਸਿੰਘਾਂ ਨੂੰ ਛਕਣਾ ਨਾ ਮਿਲਦਾ।

ਸਮਕਾਲੀ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ,

ਮੁਖ਼ਬਰਾਂ ਦੀਆਂ ਰੀਪੋਰਟਾਂ ਦਾ ਆਪਣੇ ਅਨੂਠੇ ਅੰਦਾਜ਼ ਵਿਚ ਵਰਣਨ ਕਰਦੇ ਹਨ। "ਏਧਰੋਂ ਮੁਕਬਲਾਂ ਨੇ ਮੁਕਬਲੀ ਕੀਤੀ ਕਿ ਗੁਰੂ ਰਾਮ ਸਿੰਘ ਕਾ ਭਾਈ ਦੌਰੇ ਕਰਨ ਲੱਗ ਪਿਆ ਹੈ। ਬਹੁਤ ਸਿੰਘ ਨਾਲ ਹੈਂ। ਜਿਧਰੇ ਜਾਂਦਾ ਹੈ ਓਧਰੇ ਲੋਕਾਂ ਨੂੰ ਬਿਗਾੜਦਾ ਹੈ। ਜਿਸ ਤਰ੍ਹਾਂ ਉਹ ਸੀ ਓਸੇ ਤਰ੍ਹਾਂ ਏਹ ਹੈ। ਜਿਸ ਤਰ੍ਹਾਂ ਉਹਨਾਂ ਦਾ ਹੁਕਮ ਮੰਨਦੇ ਸੀ ਸਿੰਘ ਓਸੇ ਤਰ੍ਹਾਂ ਏਸ ਮੂਰਤੀ ਦਾ ਹੁਕਮ ਮੰਨਦੇ ਹੈਂ। ਤੁਮਾਰੇ ਕੋ ਮਰਵਾਇ ਦੇਵੇਗਾ। ਇਸਦਾ ਫਿਰਨਾ ਬੰਦ ਕਰੋ, ਦੌਰੇ ਨਾ ਜਾਏ। ਹੋਰ ਸਿੰਘ ਸਜਦੇ ਜਾਂਦੇ ਹੈਂ। ਜੇ ਏਸ ਨੇ ਸਿੰਘਾਂ ਨੂੰ ਕਹਿ ਵੀ ਦੀਆਂ ਤਾਂ ਸਾਰੇ ਸ਼ੋਰ ਮਚ ਜਾਏਗਾ। ਫੇਰ ਕੋਈ ਬੰਦੋਬਸਤ ਨਹੀਂ ਹੋਵੇਗਾ। ਏ ਭੀ ਰਾਮ ਸਿੰਘ ਵਰਗਾ ਹੈ। ਇਕ ਗਿਆ ਤਾਂ ਦੂਜਾ ਜਾਗ ਪਿਆ ਹੈ। ਜਿੱਧਰ ਜਾਂਦਾ ਹੈ ਓਧਰੇ ਹੀ ਸਿੰਘ ਬਣਦੇ ਜਾਂਦੇ ਹੈਂ। ਪੰਥ ਤਾਂ ਉਮੇ ਬਧਦਾ ਜਾਂਦਾ ਹੈ। ਤੁਮਾਰਾ ਕੋਈ ਬੰਦੋਬਸਤ ਨਹੀਂ, ਬਹੁਤੇ ਸਿੰਘ ਨਾਲ ਲਈ ਫਿਰਦਾ ਹੈ। ਸਿੰਘ ਇਨਕਾ ਹੁਕਮ ਮੰਨਦੇ ਹੈ। ਜੇ ਹੁਕਮ ਦੇ ਦੀਆ ਤਾਂ ਗਦਰ ਮਚਾਇ ਦੇਣਗੇ।"

**(ਸਤਿਗੁਰੂ ਬਿਲਾਸ-ਭਾਗ ਦੂਜਾ, ਸਫ਼ਾ 83)**

ਸ੍. ਅਤਰ ਸਿੰਘ ਭਦੌੜ ਨੇ 4 ਸਤੰਬਰ 1875 ਨੂੰ ਲਾਟ ਪੰਜਾਬ ਦੇ ਨਿੱਜੀ ਸਕੱਤਰ ਨੂੰ ਲਿਖਿਆ ਸੀ ਕਿ ਉਹ ਸਰਕਾਰ ਦਾ ਧਿਆਨ (ਗੁਰੂ) ਰਾਮ ਸਿੰਘ ਦੇ ਛੋਟੇ ਭਰਾ (ਗੁਰੂ ਹਰੀ ਸਿੰਘ) ਵੱਲ ਦੁਆਉਂਦਾ ਹੈ ਜੋ ਬਗਾਵਤੀ ਸਭਾਵਾਂ ਦਾ ਪ੍ਰਬੰਧ ਕਰਦਾ ਹੈ ਅਤੇ ਉਹਨਾਂ ਨੂੰ ਉਤਸ਼ਾਹਿਤ ਵੀ ਕਰਦਾ ਹੈ। ਉਹ ਕੂਕਿਆਂ ਵੱਲੋਂ ਵਿਦੇਸ਼ੀ ਸਹਾਇਤਾ ਹਾਸਲ ਕਰਨ ਦੀਆਂ ਗਤੀਵਿਧੀਆਂ ਅਤੇ ਰੰਗੂਨ ਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਗਾਹੇ ਬਗਾਹੇ ਆਉਣ ਵਾਲੇ, ਕੂਕਿਆਂ ਦੀ ਸੂਚੀ ਵੀ ਪੇਸ਼ ਕਰਦਾ ਹੈ। ਉਹ ਇਹ ਵੀ ਲਿਖਦਾ ਹੈ ਕਿ (ਮਹਾਰਾਜਾ) ਦਲੀਪ ਸਿੰਘ ਦੇ ਭਾਰਤ ਆਉਣ ਦੀਆਂ ਖ਼ਬਰਾਂ ਤੋਂ ਵੀ ਕੂਕੇ ਉਤਸ਼ਾਹਿਤ ਹਨ। ਇਹ ਕੁਝ ਲਿਖ ਕੇ ਉਹ ਸਰਕਾਰ ਨੂੰ ਗੁਰੂ ਹਰੀ ਸਿੰਘ ਜੀ ਤੇ ਸਖਤ ਨਿਗਰਾਨੀ ਰੱਖਣ ਲਈ ਕਹਿੰਦਾ ਹੈ।

**(ਲਾਇਲ ਸਰ ਵਿਸ਼ਜ਼ ਆਫ ਸਰਦਾਰ ਅਤਰ ਸਿੰਘ, ਸੰ. ਜਸਵਿੰਦਰ ਸਿੰਘ, ਸਫ਼ਾ 93)**

ਵਿਦੇਸ਼ ਵਿਭਾਗ ਦੇ ਡੀ.ਮੈਕ. ਨਾਂ ਦੇ ਕਿਸੇ ਅਧਿਕਾਰੀ ਦੀ 4 ਫਰਵਰੀ 1889 ਦੀ ਗੁਪਤ ਸੂਚਨਾ ਵਿਚ ਦਰਜ਼ ਹੈ ਕਿ ਏ.ਐਸ. (ਸ੍. ਅਤਰ ਸਿੰਘ ਭਦੌੜ) ਜੋ ਕਿ ਉਹਨਾਂ (ਕੂਕੇ) ਸਿੱਖਾਂ ਦੀ ਭਾਲ ਵਿਚ, ਜਿਹਨਾਂ ਦੇ ਅਕਤੂਬਰ 1888 ਵਿਚ ਮਸ਼ਹਦ (ਇਰਾਕ) ਵਿਚੋਂ ਰੂਸ ਪੁੱਜੇ ਮਹਾਰਾਜਾ ਦਲੀਪ ਸਿੰਘ ਲਈ ਪੱਤਰ ਅਤੇ ਤੋਹਫੇ ਲੈ ਕੇ, ਗੁਜਰਨ ਦਾ ਜ਼ਿਕਰ, ਜਨਰਲ ਮੇਕਲੀਨ ਕਰਦਾ ਹੈ, ਉਹ ਹੁਣੇ ਹੁਣੇ ਕੂਕਾ-ਕੇਂਦਰ, ਭੈਣੀ (ਸਾਹਿਬ) ਗਿਆ ਸੀ। ਇਸ ਮਕਸਦ ਲਈ ਉਹਨੇ ਕੂਕਾ-ਮੱਤ ਧਾਰਨ ਵੀ ਕਰ ਲਿਆ ਸੀ। ਉਹ ਉੱਥੇ ਇਕ ਮਸ਼ਹੂਰ ਕੂਕਾ ਸੂਬਾ ਖੁਸ਼ਹਾਲ ਸਿੰਘ (ਥਰਾਜ) ਦੇ ਨਾਲ ਗਿਆ ਸੀ ਜਿਹੜਾ ਬਾਬਾ ਬੁੱਧ ਸਿੰਘ ਹੋਰਾਂ ਦਾ ਨਿਕਟ ਸਬੰਧੀ ਤੇ ਵਿਸ਼ਵਾਸ ਪਾਤਰ ਸੀ। ਬਾਬਾ ਬੁੱਧ ਸਿੰਘ ਜੀ ਨੇ ਏ.ਐਸ. ਨੂੰ ਦੱਸਿਆ, "ਉਹਨਾਂ ਦਾ ਪੱਕਾ ਭਰੋਸਾ ਹੈ ਕਿ ਗੁਰੂ ਰਾਮ ਸਿੰਘ ਜੀ ਅਜੇ ਦਿਹ ਕਰਕੇ ਮੌਜੂਦ ਹਨ, ਪਰ ਅੰਗਰੇਜ਼ ਸਰਕਾਰ ਉਹਨਾਂ ਨੂੰ ਰੰਗੂਨ ਤੋਂ ਕਿਸੇ ਹੋਰ ਥਾਂ ਲੈ ਗਈ ਹੈ। (ਸਰਕਾਰੀ ਐਲਾਨ ਸੀ ਕਿ ਗੁਰੂ ਸਾਹਿਬ, 29 ਨਵੰਬਰ 1885 ਨੂੰ ਮਰਗੋਈ ਵਿਖੇ ਦਿਹ ਦਾ ਓਹਲਾ ਕਰ ਗਏ ਸਨ)। ਗੁਰੂ ਹਰੀ ਸਿੰਘ ਏ.ਐਸ. ਨੂੰ ਫਿਰ ਦੱਸਦੇ ਹਨ ਕਿ ਗੁਰੂ ਰਾਮ ਸਿੰਘ ਜੀ ਨੇ ਆਪਣੇ ਅਨੁਯਾਈਆਂ ਨੂੰ ਹਰ ਕਸ਼ਟ ਸਹਾਰ ਕੇ ਵੀ ਰੂਸ ਨਾਲ ਸਾਜ਼ ਬਾਜ਼ ਕਰਨ ਦੀ ਲੋੜ ਤੇ ਬਲ ਦਿੱਤਾ ਹੈ। ਸਤਿਗੁਰੂ ਜੀ ਦੇ ਦੇਸ਼ ਨਿਕਾਲੇ ਤੋਂ ਪਹਿਲਾਂ, ਮਹੰਤ ਗੁਰਚਰਨ ਸਿੰਘ ਦੇ ਚੇਲੇ ਬਿਸ਼ਨ ਸਿੰਘ ਨੂੰ ਰੂਸ ਭੇਜ ਦਿੱਤਾ ਗਿਆ ਸੀ ਜੋ ਅਜੇ ਮੁੜਿਆ ਨਹੀਂ।

ਰੂਸ ਵੱਲ ਭੇਜੇ ਹੋਰ ਸਿੰਘਾਂ ਦੇ ਵੇਰਵੇ ਉਸ ਨੂੰ ਦੱਸ ਕੇ ਗੁਰੂ ਹਰੀ ਸਿੰਘ ਕਹਿੰਦੇ ਹਨ-"ਕੂਕੇ ਉਦੋਂ ਤੱਕ ਅੰਗਰੇਜ਼ ਸਰਕਾਰ ਦੇ ਦੁਸ਼ਮਣ ਬਣੇ ਰਹਿਣਗੇ, ਜਦੋਂ ਤੱਕ ਗੁਰੂ ਰਾਮ ਸਿੰਘ ਜੀ ਉਹਨਾਂ ਵਿਚ ਵਾਪਿਸ ਆ ਨਹੀਂ ਜਾਂਦੇ। ਗੁਰੂ ਰਾਮ ਸਿੰਘ ਜੀ ਨੇ ਭਾਰਤ ਵਿਚ ਧਰਮ ਦੀ ਰੱਖਿਆ ਲਈ ਭਾਵ ਗਊ ਬੱਧ ਰੋਕਣ ਲਈ ਅਵਤਾਰ ਲਿਆ ਹੈ ਅਤੇ ਜਦੋਂ ਤੱਕ ਸਰਕਾਰ ਗਊ ਬੱਧ ਤੇ ਰੋਕ ਨਹੀਂ ਲਾਏਗੀ ਕੂਕੇ ਆਪਣੀਆਂ ਕਾਰਵਾਈਆਂ ਕਰਦੇ ਰਹਿਣਗੇ।"

**(ਕੂਕਾ ਮੂਵਮੈਂਟ, (ਦਸਤਾਵੇਜ਼) ਜਸਵਿੰਦਰ ਸਿੰਘ, ਸਫ਼ਾ 196-97)**

ਉਸ ਸਮੇਂ ਗੁਰੂ ਹਰੀ ਸਿੰਘ ਜੀ ਨੇ ਵਿਆਪਕ ਲੋਕ-ਰਾਇ ਦੀ ਲਾਮਬੰਦੀ ਵਾਸਤੇ ਅਤੇ ਅੰਗਰੇਜ਼ ਸਰਕਾਰ ਵਿਰੋਧੀ ਜਜ਼ਬੇ ਨੂੰ ਦੇਸ਼ ਦੇ ਵਡੇਰੇ ਹਿੱਸਿਆਂ ਤੱਕ ਪੁਚਾਉਣ ਲਈ ਹੀ ਅੰਗਰੇਜ਼ ਸਰਕਾਰ ਦੀਆਂ ਅਨੇਕ ਲੋਕ ਵਿਰੋਧੀ ਕਾਰਵਾਈਆਂ ਵਿਚੋਂ, ਗਊ ਘਾਤ ਦੇ ਮੁੱਦੇ ਨੂੰ ਤਰਜੀਹ ਦਿੱਤੀ।

ਪੰਜਾਬ ਦੇ ਵੱਖ-ਵੱਖ ਭਾਗਾਂ ਵਿਚ, ਗੁਰੂ ਹਰੀ ਸਿੰਘ ਜੀ ਨੂੰ ਦੌਰਾ ਕਰਨ ਦੀ ਸੀਮਿਤ ਸਮੇਂ ਲਈ ਛੁੱਟੀ 1892 ਈਂ ਤੋਂ ਹੀ ਮਿਲਣ ਲੱਗੀ, ਮਹੀਨਾ ਜਾਂ ਦੋ ਮਹੀਨਿਆਂ ਤੱਕ। ਇਸ ਤੋਂ ਪਹਿਲਾਂ ਕੁਝ ਦਿਨਾਂ ਦੀ ਹੀ ਛੁੱਟੀ ਮਿਲਦੀ ਸੀ ਉਹ ਵੀ ਕੇਂਦਰੀ ਪੰਜਾਬ ਦੀ ਜਾਂ ਪੱਛਮੀ ਪੰਜਾਬ ਦੀ ਨਹੀਂ। ਇਹ ਛੁੱਟੀ ਵੀ ਜੇ ਮਾਘੀ ਤੇ ਮੁਕਤਸਰ, ਦੀਵਾਲੀ ਤੇ ਅੰਮ੍ਰਿਤਸਰ ਜਾਂ ਵੈਸਾਖੀ ਤੇ ਦਮਦਮਾ ਸਾਹਿਬ ਦੀ ਹੁੰਦੀ ਤਾਂ ਇਹ ਪੁਰਬ ਲੰਘਣ ਤੋਂ ਬਾਅਦ

ਛੁੱਟੀ ਮਿਲਦੀ ਸੀ ਤਾਂ ਕਿ ਗੁਰੂ ਹਰੀ ਸਿੰਘ ਜੀ ਵਿਆਪਕ ਲੋਕਾਈ ਨਾਲ ਰੂਬਰੂ ਨਾਂ ਹੋ ਸਕਣ। ਫਿਰ ਵੀ ਆਯੂ ਦੇ ਪਿਛਲੇ 14-15 ਸਾਲਾਂ ਵਿਚ ਗੁਰੂ ਜੀ ਦੇ ਇਹਨਾਂ ਪਰਚਾਰ ਦੌਰਿਆ ਕਾਰਨ, ਨਾਮਧਾਰੀ ਸੰਗਤ ਵਿਚ ਨਵੀਂ ਊਰਜਾ ਦਾ ਸੰਚਾਰ ਹੁੰਦਾ ਅਤੇ ਹੋਰ ਲੋਕ ਵੀ ਇਸ ਦੀਆਂ ਸਫਾਂ ਵਿਚ ਸ਼ਾਮਿਲ ਹੁੰਦੇ। ਤਕਰੀਬਨ ਵੀਹ ਸਾਲ ਤੱਕ ਗੁਰੂ ਜੀ ਦੇ ਭੈਣੀ ਸਾਹਿਬ ਵਿਖੇ ਹੀ ਟਿਕੇ ਰਹਿਣ ਕਾਰਨ, ਬਹੁਤ ਸਾਰੇ ਪ੍ਰਤਿਭਾਵਾਨ ਸਾਧੂ ਸੰਤਾਂ ਨੇ ਆਪਣੇ ਆਪ ਨੂੰ ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਬਰਾਬਰ ਸਥਾਪਿਤ ਕਰਨ ਦੇ ਯਤਨ ਕੀਤੇ, ਜਿਸ ਵਿਚ ਉਹਨਾਂ ਨੂੰ ਕੁੱਝ ਸਮੇਂ ਲਈ ਅੰਸ਼ਿਕ ਸਫਲਤਾ ਵੀ ਮਿਲੀ। ਗੁਰੂ ਹਰੀ ਸਿੰਘ ਜੀ ਦੇ ਇਹਨਾਂ ਦੌਰਿਆਂ ਕਾਰਨ, ਬਹੁਤ ਸਾਰੇ ਉਹ ਸਾਧੂ ਅਤੇ ਉਹਨਾਂ ਦੇ ਅਨੁਆਈ, ਕੂਕਾ ਮੁੱਖ ਧਾਰਾ ਵਿਚ ਸ਼ਾਮਿਲ ਹੋ ਗਏ। ਗੁਰੂ ਹਰੀ ਸਿੰਘ ਭਾਵੇਂ ਦੌਰੇ ਤੇ ਹੁੰਦੇ ਭਾਵੇਂ ਭੈਣੀ ਸਾਹਿਬ, ਅੰਗਰੇਜ਼ ਸਰਕਾਰ ਉਹਨਾਂ ਤੋਂ ਭੈ ਭੀਤ ਰਹਿੰਦੀ ਸੀ। ਗੁਰੂ ਹਰੀ ਸਿੰਘ ਆਪਣੀ ਇਸ ਸਥਿਤੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਬਚਨ ਨਾਲ ਜੋੜ ਕੇ ਵੇਖਿਆ ਕਰਦੇ ਸਨ। "ਇਕ ਸਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ ਗੁਰੂ ਹਰੀ ਸਿੰਘ ਜੀ ਕੋ ਕਿ ਮੇਰਾ ਵਰਗ, ਮਿਰਗ ਕਾ ਹੈ ਤੁਰਨਾ ਫਿਰਨਾ, ਤੇਰਾ ਵਰਗ ਚੂਹੇ ਕਾ ਹੈ। ਹੇਠ ਸੇ ਜੜ੍ਹਾਂ ਕੁਤਰ ਦੇਣੀਆਂ ਪਾਪੀਆਂ ਕੀਆਂ। ਗੁਰੂ ਮਹਾਰਾਜ ਜੀ ਬਚਨ ਕੀਤਾ ਦੇਖੋਂ ਭਾਈ ਉਹ ਬਚਨ ਹੁਣ ਬਰਤਦਾ ਹੈ। ਹੁਣ ਉਹ ਬਾਹਰ ਗਏ ਹੈਂ, ਅਸੀਂ ਬੈਠੇ ਹੈਂ ਏਕ ਜਗਾ। ਸਾਨੂੰ ਗਾਰਦ ਪਟੜੀ ਸੇ ਬਾਹਰ ਭੀ ਨਹੀਂ ਜਾਣ ਦਿੰਦੀ ਹੈ। ਲੁਧਿਆਣੇ ਅਰਜ਼ੀ ਪਾਇਕੇ ਭਾਵੇਂ ਕੋਈ ਲੈ ਜਾਵੇ, ਬਿਨਾਂ ਇਤਲਾਹ ਜਿਲੇ ਕੀ ਕੋਸ ਪਰ ਵੀ ਨਹੀਂ ਜਾਣ ਦਿੰਦੇ।"

(ਸਤਿਗੁਰੂ ਬਿਲਾਸ ਭਾਗ 2, ਸਫ਼ਾ 184)

ਗੁਰੂ ਹਰੀ ਸਿੰਘ ਜੀ ਦੇ ਸਮੇਂ ਡੇਰੇ ਵਿਚ ਖਰਾਸ ਲਾਉਣਾ ਹੋਵੇ, ਪਸ਼ੂ ਤਬੇਲੇ ਦਾ ਦਰਵਾਜ਼ਾ ਕੱਢਣਾ ਹੋਵੇ ਜਾਂ ਰਾਮ ਸਰ ਆਪਣੇ ਖੇਤਾਂ ਦੀ ਸਿੰਚਾਈ ਲਈ ਖੂਹ ਦੀ ਆਡ ਬਨਾਉਣੀ ਹੋਵੇ, ਕੂਕਿਆਂ ਦੇ ਵਿਰੋਧੀ, ਪਿੰਡ ਦੇ ਸਰਕਾਰੀ ਕਾਰਿੰਦੇ ਲੰਬੜਦਾਰ ਵਗੈਰਾ, ਲਾਜ਼ਮੀ ਲੱਤ ਅੜਾ ਦਿੰਦੇ ਸਨ। ਇਤਨੇ ਕੁ ਕੰਮ ਲਈ ਕਈ-ਕਈ ਮਹੀਨੇ ਲੁਧਿਆਣੇ ਸਮਰਾਲੇ ਜਾਂ ਜਿੱਥੇ ਅਧਿਕਾਰੀ ਦਾ ਦੌਰਾ ਹੁੰਦਾ, ਤਰੀਕਾਂ ਪੈਂਦੀਆਂ ਰਹਿੰਦੀਆਂ ਸਨ। ਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਜਥੇਦਾਰਾਂ, ਪਰਚਾਰਕਾਂ ਨੂੰ ਆਪ ਨੇ ਆਪਣੇ ਥਾਪੜੇ ਨਾਲ ਨਿਵਾਜਿਆ ਸੀ ਜਿਹਨਾਂ ਵਿਚੋਂ ਸੰਤ ਲਾਲ ਸਿੰਘ ਬੂਰੇਗੱਲ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਜਥੇਦਾਰ ਟਹਿਲ ਸਿੰਘ ਸੱਦੋਵਾਲੀਏ ਆਦਿ ਪ੍ਰਸਿੱਧ ਸਨ। ਆਪ ਨੇ ਹੀ ਭਾਈ ਸੰਤੋਖ ਸਿੰਘ ਬਾਹੋਵਾਲ ਨੂੰ 1882 ਈਂ ਵਿਚ ਆਪਣੇ ਡੇਰੇ ਵਿਚ ਟਿਕਾ ਕੇ, ਉਸ ਤੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਜੀ ਦੇ ਸਮੇਂ ਦਾ ਨਾਮਧਾਰੀ ਗੁਰੂ-ਇਤਿਹਾਸ ਲਿਖਵਾਇਆ। ਗਿਆਨੀ ਕਾਹਲਾ ਸਿੰਘ ਨੰਗਲ, ਭਾਈ ਚੰਦਾ ਸਿੰਘ ਝੱਬਰ, ਬਾਰਾਂਮਾਹ ਦਾ ਕਵੀ ਨਿਹਾਲ ਸਿੰਘ ਅਤੇ ਸੰਤ ਬਿਆਨ ਸਿੰਘ ਕਾਦਰਾਬਾਦ (ਮਿੰਟਗੁਮਰੀ) ਜਿਹੇ ਖਿਆਤੀ ਪ੍ਰਾਪਤ ਨਾਮਧਾਰੀ ਲਿਖਾਰੀ ਵੀ ਆਪਣੇ ਦਰਸ਼ਨਾਂ ਤੋਂ ਫੈਜ਼ਯਾਬ ਹੋ ਕੇ, ਕਵਿਤਾ ਵਿਚ ਕੂਕਾ ਸੰਗਰਾਮ ਨੂੰ ਸਾਂਭ ਗਏ ਹਨ।

ਗੁਰੂ ਹਰੀ ਸਿੰਘ ਜੀ ਦਾ ਪਹਿਲਾ ਵਿਆਹ ਮਾਦਪੁਰ ਦੀ ਬੀਬੀ ਸਾਹਿਬ ਕੌਰ ਨਾਲ ਹੋਇਆ ਜਿਸ ਵਿਚੋਂ ਬੀਬੀ ਭਾਗ ਕੌਰ ਅਤੇ ਮਤਾਬ ਕੌਰ ਦੋ ਪੁੱਤਰੀਆਂ ਹੋਈਆਂ। ਮਾਤਾ ਸਾਹਿਬ ਕੌਰ ਜੀ ਦੇ ਅਕਾਲ ਚਲਾਣੇ ਤੋਂ ਬਾਅਦ, ਬਾਬਾ ਖੁਸ਼ਹਾਲ ਸਿੰਘ ਥਰਾਜ ਦੀਆਂ ਸਪੁੱਤਰੀਆਂ ਬੀਬੀ ਜੀਵਨ ਕੌਰ ਅਤੇ ਫਤੇਹ ਕੌਰ ਜੀ ਨਾਲ ਵੈਸਾਖੀ, 1944 ਬਿਕਰਮੀ ਨੂੰ, ਪੰਥ ਦੇ ਮੁਖੀ ਸਿੰਘਾਂ ਨੇ ਆਪ ਦਾ ਅਰਦਾਸਾ ਕਰ ਦਿੱਤਾ। ਇਹਨਾਂ ਦੋਹਾਂ ਮਾਤਾਵਾਂ ਨੇ ਗੁਰੂ ਘਰ ਅਤੇ ਸੰਗਤ ਦੀ ਜਿਸ ਤਰ੍ਹਾਂ ਸੇਵਾ ਨਿਬਾਹੀ ਉਸ ਤੋਂ ਨਾਮਧਾਰੀ, ਗ਼ੈਰ ਨਾਮਧਾਰੀ ਸਭ ਪ੍ਰਭਾਵਿਤ ਸਨ। 17 ਮਈ 1906 ਈਂ ਨੂੰ ਗੁਰੂ ਹਰੀ ਸਿੰਘ ਜੀ ਪਿਛਲੇ ਪਹਿਰ ਭੈਣੀ ਸਾਹਿਬ ਜੋਤੀ ਜੋਤਿ ਸਮਾ ਗਏ। 3 ਜੂਨ ਨੂੰ ਹੋਏ ਆਪ ਜੀ ਦੇ ਵਿਸ਼ਾਲ ਭੋਗ ਸਮਾਗਮ ਸਮੇਂ, ਆਪ ਦੇ ਹੁਕਮ ਅਨਸਾਰ, ਨਾਮਧਾਰੀ ਪੰਥ ਦੀ ਗੁਰਤਾ ਦੀ ਦਸਤਾਰ ਆਪ ਦੇ ਸਪੁੱਤਰ ਯੁਵਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਜਾਈ। ਸਤਿਗੁਰੂ ਪਰਤਾਪ ਸਿੰਘ ਜੀ ਅਤੇ ਆਪ ਦੇ ਦੋਹਾਂ ਛੋਟੇ ਵੀਰਾਂ, ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਕੌਮੀ ਮੁਕਤੀ ਅੰਦੋਲਨ, ਦੀਆਂ ਵੱਖ-ਵੱਖ ਧਾਰਾਵਾਂ ਨਾਲ ਆਪਣਾ ਨਾਤਾ ਵੀ ਜੋੜਿਆਂ ਅਤੇ ਕੂਕਿਆਂ ਨੂੰ ਵੀ ਦੇਸ਼ ਆਜ਼ਾਦੀ ਤੱਕ ਸਰਗਰਮ ਰੱਖਿਆ।

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ, ਆਜ਼ਾਦੀ ਸੰਘਰਸ਼ ਨੂੰ ਬਿਪਤਾ ਦੇ ਸਮੇਂ ਵਿਚ ਆਪਣੇ ਢੰਗ ਨਾਲ ਜਾਰੀ ਰੱਖਣਾ, ਸ਼ਾਂਤ ਮੂਰਤੀ ਗੁਰੂ ਹਰੀ ਸਿੰਘ ਜੀ ਦਾ ਵੱਡਾ ਕਾਰਨਾਮਾ ਸੀ। ਪਹਿਲਾਂ ਬਾਬਾ ਕੇਸਰ ਸਿੰਘ ਜੀ ਮੁਹਾਵਾ ਅਤੇ ਫਿਰ ਆਪ ਜੀ ਦੀ ਸ਼ੁਭ ਸਿੱਖਿਆ ਤੇ ਅਮਲ ਕਰਨ ਵਾਲਾ, ਬਾਬਾ ਸੋਹਣ ਸਿੰਘ ਭਕਨਾ, ਮਨੁੱਖੀ ਮੁਕਤੀ ਲਈ ਜੂਝਣ ਵਾਲਿਆਂ ਦਾ, ਵੱਡਾ ਪਰੇਰਨਾ ਸਰੋਤ ਬਣ ਗਿਆ ਹੈ।

ਕਰੀਵਾਲਾ (ਸਿਰਸਾ)

ਸੰਪਰਕ: 99963-71716

# ਵਿਰਸੇ ਵਿੱਚ ਮਿਲਿਆ ਭੈਣੀ ਸਾਹਿਬ

-ਪ੍ਰੀਤਮ ਸਿੰਘ ਕਵੀ

ਮਹਾਨ ਵਿਦਵਾਨ ਪ੍ਰੀਤਮ ਸਿੰਘ ਕਵੀ ਦੁਆਰਾ ਲਿਖਿਆ ਇਹ ਲੇਖ ਇੱਕ ਵੱਡੇ ਲੇਖ 'ਵਿਰਸੇ ਵਿੱਚ ਮਿਲਿਆ ਭੈਣੀ ਸਾਹਿਬ' ਦਾ ਇੱਕ ਭਾਗ ਹੈ, ਜਿਸ ਵਿੱਚ ਕਵੀ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਆਈਆਂ ਕਠਿਨਾਈਆਂ, ਉਨ੍ਹਾਂ ਨੂੰ ਕਿਵੇਂ ਨਜਿੱਠਿਆ, ਉਨ੍ਹਾਂ ਦੇ ਪ੍ਰਬੰਧ ਕਾਰਜਾਂ ਦਾ ਵਰਨਣ ਕੀਤਾ ਹੈ। ਇਹ ਲੇਖ ਪਹਿਲਾਂ ਵੀ ਵਰਿਆਮ ਦੇ 'ਸਤਿਗੁਰੂ ਹਰੀ ਸਿੰਘ ਵਿਸ਼ੇਸ਼ ਅੰਕ' ਵਿੱਚ ਛਪ ਚੁੱਕਾ ਹੈ। ਨੌਜਵਾਨ ਪਾਠਕਾਂ ਦੀ ਜਾਣਕਾਰੀ ਹਿਤ ਇਸ ਲੇਖ ਨੂੰ ਦੁਬਾਰਾ ਪੇਸ਼ ਕਰ ਰਹੇ ਹਾਂ - ਸੰਪਾਦਕ

## ਸਤਿਗੁਰੂ ਹਰੀ ਸਿੰਘ ਜੀ ਦਾ ਭਾਗ

...ਜੋਤ ਕਾ ਜਾਮਾ ਸਤਿਗੁਰੂ ਨੇ ਆਪਣੇ ਵੱਡੇ ਭਾਈ ਨੂੰ ਤਨ-ਮਨ-ਧਨ ਅਰਪਣ ਕੀਤਾ ਹੋਇਆ ਸੀ, ਭਾਵੇਂ ਆਪ ਘਰੋਂ ਵੱਖ ਹੀ ਰਹਿੰਦੇ ਸਨ ਤੇ ਖੇਤੀ ਬਾੜੀ ਦੀ ਕਰੜੀ ਕਾਰ ਕਰਦੇ ਸਨ। ਉਨ੍ਹਾਂ ਦੀ ਨਜ਼ਰ ਵਿੱਚ ਹੀ ਸਤਿਗੁਰੂ ਰਾਮ ਸਿੰਘ ਜੀ ਸਾਧਾਰਨ ਤਖਾਣੇ ਕੰਮ ਕਾਜ ਤੋਂ ਮੁਕਤ ਹੋ ਖਾਲਸਾ ਰਾਜ ਦੀ ਫ਼ੌਜੀ ਨੌਕਰੀ ਵਿੱਚ ਗਏ, ਮਸਤਾਨੀ ਦਸ਼ਾ ਵਿੱਚ ਹੋ ਵਾਪਸ ਪਰਤੇ, ਦਾਨੀ ਹਾਲਤ ਵਿੱਚ ਹੋ ਘਰੋਗੀ ਜ਼ਿੰਮੇਵਾਰੀਆਂ ਸੰਭਾਲੀਆਂ ਤੇ ਇਕ ਦਿਨ 'ਸੰਤ ਖਾਲਸਾ' ਦੀ ਸਥਾਪਨਾ ਸਫੇਦ ਧੁਜਾ ਫਹਿਰਾ ਕੇ ਕੀਤੀ।

ਆਪਣੇ ਘਰ ਦਾ ਧੰਦਾ ਕਰਦਿਆਂ ਹੀ ਗੁਰੂ ਹਰੀ ਸਿੰਘ ਜੀ ਨੇ ਨਿਗੂਣੀ ਭੈਣੀ ਨੂੰ ਸਾਹਿਬਾਂ ਦੇ ਪ੍ਰਤਾਪ ਨਾਲ ਭੈਣੀ ਸਾਹਿਬ ਬਣਾ ਕੇ ਲੋਕ-ਹਿਰਦੇ ਵਿੱਚ ਵਸਦੀ ਵੇਖਿਆ। ਸੈਂਕੜੇ ਹਜ਼ਾਰਾਂ ਰਾਜ-ਹੰਸਾਂ ਦੇ ਸੁਮੇਲ ਨਾਲ ਜੁੜੇ ਵੱਡੇ ਵੱਡੇ ਇਕੱਠ ਤੱਕੇ ਜਿੱਥੇ ਭਜਨ ਬੰਦਗੀ ਨਾਲ ਦੇਸ਼ ਪਿਆਰ ਤੇ ਦੇਸ਼ ਸੇਵਾ ਦੀ ਗੁੜ੍ਹਤੀ ਵੀ ਮਿਲਦੀ। ਆਪਣੇ ਵੱਡੇ ਭਾਈ ਦੇ ਪ੍ਰਤਾਪ ਸੂਰਜ ਦੀਆਂ ਉੱਚੀਆਂ ਸਿਖਰਾਂ ਵੇਖੀਆਂ ਸੁਣੀਆਂ ਕਿ ਕਿਵੇਂ ਸਾਰੇ ਉਤਰਾਖੰਡ ਦੇ ਲੋਕੀਂ ਇਨ੍ਹਾਂ ਦੇ ਦਰਸ਼ਨਾਂ ਦੀ ਤਾਂਘ ਰੱਖਦੇ ਹਿਰਦਾ ਤੇ ਅਖੜੀਆਂ ਚਰਨਾਂ ਹੇਠ ਵਿਛਾਣ ਲਈ ਉਤਸੁਕ ਰਹਿੰਦੇ, ਕੀਕਣ ਕੁਛ ਨਵੇਂ ਪਰਿਵਰਤਨ ਆਏ ਤੇ ਇਹਨਾਂ ਨੂੰ ਭੈਣੀ ਸਾਹਿਬ ਹੀ ਨਜ਼ਰ ਬੰਦ ਕੀਤਾ ਗਿਆ, ਭਾਵੇਂ ਖ਼ਾਸ ਹਾਲਤਾਂ ਵਿੱਚ ਏਨ੍ਹਾਂ ਸ਼ਾਤਰ ਅੰਗਰੇਜ਼ੀ ਸਰਕਾਰ ਦੀ ਇਕ ਨਾ ਮੰਨੀ।

ਤੇ ਉਹ ਫ਼ੈਸਲਾਕੁਨ ਦੋ ਦਿਨ ਤਾਂ ਗੁਰੂ ਹਰੀ ਸਿੰਘ ਜੀ ਨੇ ਅਸਲੋਂ ਗੁਰੂ-ਹਿਰਦੇ ਨਾਲ ਹਿਰਦਾ ਜੋੜ ਕੇ ਅਨੁਭਵ ਕੀਤੇ, ਜਿਨ੍ਹਾਂ ਦੇ ਸਿੱਟੇ ਵਜੋਂ ਗੁਰੂ ਰਾਮ ਸਿੰਘ ਜੀ ਨੂੰ ਦੇਸ਼-ਨਿਕਾਲਾ ਮਿਲ ਗਿਆ।

ਪਰਦੇਸ ਗਵਨ ਤੋਂ ਸਿਰਫ਼ 6 ਮਹੀਨੇ ਪਹਿਲਾਂ ਗੁਰੂ ਰਾਮ ਸਿੰਘ ਜੀ ਨੇ, ਮੋਢੇ ਤੇ ਹੱਲ ਚੁੱਕੀ ਤੇ ਜੋਗ ਅੱਗੇ ਲਾਈ ਆਉਂਦਿਆਂ ਵੇਖ ਕੇ ਆਖਿਆ ਸੀ-ਸੁਟ ਦਿਓ ਹਲ ਤੇ ਡੇਰੇ ਆ ਜਾਓ, ਹੁਣ ਏਸ ਖੇਤੀ ਦੀ ਲੋੜ ਨਹੀਂ, (ਦੂਜੀ ਖੇਤੀ ਵੀ ਸੰਭਾਲ ਮੰਗਦੀ ਹੈ।) ਆਪ ਨੇ 'ਸਤਿ ਬਚਨ' ਆਖ ਖੇਤੀ ਬਾੜੀ ਤਿਆਗ, ਡੇਰੇ ਸਣੇ ਪਰਵਾਰ ਆ ਗਏ।

ਅਤੇ ਪਰਦੇਸੀ ਹੋਣ ਤੋਂ ਕੇਵਲ 20 ਦਿਨ ਅੱਗੋਂ ਹੀ ਇਕ ਦਿਨ ਸਤਿਗੁਰੂ ਜੀ ਨੇ ਡਾਢੇ ਪਿਆਰ ਨਾਲ ਕੋਲ ਬਿਠਾ ਕੇ, ਕੋਲ ਬੈਠੇ ਦੂਜੇ ਜ਼ਿੰਮੇਵਾਰਾਂ ਤੇ ਸੇਵਕਾਂ ਨੂੰ ਉਠਾਉਂਦਿਆਂ ਆਖਿਆ ਸੀ-ਤੁਸਾਂ ਤਾਂ ਸਦਾ ਹੀ ਕੋਲ ਰਹਿੰਦੇ ਰਹੇ ਹੋ, ਏਹ ਤਾਂ ਅੱਜ ਹੀ ਮੇਰੇ ਕੋਲ ਬੈਠੇ ਨੇ। ਅਤੇ ਬਹੁਤ ਸਾਰੀਆਂ ਜ਼ਰੂਰੀ ਗੱਲਾਂ ਦੱਸੀਆਂ ਸਮਝਾਈਆਂ ਸਨ। ਆਪ ਏਸ ਵੇਲੇ ੫੩ ਸਾਲ ਦੀ ਉਮਰ ਦੇ ਨੇੜ ਤੇੜ ਸਨ।

ਜਿਦਨ ਪੁਲਸੀਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਲੈ ਜਾਣ ਲਈ ਆ ਗਏ, ਪਤਾ ਨਹੀਂ ਕਿੰਨੇ ਚਿਰ ਲਈ ਤੇ ਕਿੱਥੇ ਲੈ ਜਾਣ ਲਈ, ਉਸ ਦਿਨ ਛੋਟੇ ਭਾਈ ਨੇ ਅਤਿ ਅਧੀਰ ਹੋ ਅਰਜ਼ ਕੀਤੀ ਸੀ-"ਆਪ ਜੀ ਦੀ ਜਗਹ ਮੈਂ ਚਲਾ ਜਾਂਦਾ ਹਾਂ। ਆਪ ਏਥੇ ਹੀ ਰਹੋ।" ਪਰ ਸਤਿਗੁਰੂ ਜੀ ਨੇ ਹਾਲਾਤ ਨੂੰ ਮੁੱਖ ਰੱਖ ਕੇ ਲੁਧਿਆਣੇ ਵੱਲ ਚਾਲੇ ਪਾ ਦਿੱਤੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵਿਰਸੇ ਵਿਚ ਕੀ ਮਿਲਿਆ? ਫ਼ੌਜੀ ਘੇਰੇ ਬੰਦੀਆਂ, ਤਲਾਸ਼ੀਆਂ, ਤਾਨੇਬਾਜ਼ੀਆਂ, ਪੁਲਿਸ ਚੌਕੀ, ਹਰਾਸੀ ਹੋਈ ਸਿੱਖੀ, ਸ਼ੰਕਿਆਂ ਤੇ ਦੁਸ਼ਮਣੀਆਂ ਭਰਿਆ ਭੈਣੀ ਸਾਹਿਬ, ਮੁਖਬਰਾਂ ਦੀਆਂ ਚਾਲਬਾਜ਼ੀਆਂ, ਨਿਗੂਣੀ ਕਿਸਮ ਦੇ ਬੰਦਿਆਂ ਤੋਂ ਬੇਇੱਜ਼ਤੀ, ਘਰ ਦੇ ਤੇ ਬਾਹਰ ਦੇ ਸਭ ਵੱਲੋਂ ਤੁਹਮਤ ਤਰਾਸ਼ੀਆਂ, ਇਸ ਕਾਸੇ ਦਾ ਪੂਰਾ ਅੰਦਾਜ਼ਾ ਸ੍ਰੀ ਮਹਾਰਾਜ ਓਦੋਂ ਕਰ ਸਕੇ ਜਦੋਂ ਇਹ ਨਿਸ਼ਚਿਤ ਪਤਾ ਲੱਗ ਗਿਆ ਕਿ ਗੁਰੂ ਜੀ ਨੂੰ ਪਰਯਾਗ ਦੇ ਕਿਲ੍ਹੇ ਵਿੱਚ ਭੇਜ ਦਿੱਤਾ ਹੈ ਤੇ ਅੱਗੇ ਕਿਤੇ ਦੂਰ ਲੈ ਜਾਣ ਦੀਆਂ ਤਿਆਰੀਆਂ ਹਨ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜਿਸ ਗੁਰਸਿਖੀ ਨੂੰ ਆਨੰਦ ਦਾਇਨੀ, ਸ਼ੋਭਾ, ਮਾਣ ਵਡਿਆਈ ਤੇ ਕਾਮਧੇਨੂੰ ਦੇ ਰੂਪ ਵਿੱਚ ਜਾਣਿਆਂ ਵੇਖਿਆ ਹੋਇਆ ਸੀ, ਜਿਸ ਗੁਰਦੁਆਰੇ ਨੂੰ ਹਿਰਦਿਆਂ ਦਾ ਤਖ਼ਤ ਸੋਚਿਆ ਹੋਇਆ ਸੀ, ਉਹ ਉਸਤਰਿਆਂ ਦੀ ਮਾਲਾ ਦਿਸਣ ਲੱਗ ਪਿਆ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤਦ ਤੱਕ ਤਾਂ ਅਸਲੋਂ ਚੁੱਪ ਅਤੇ ਅਸਲੋਂ ਹੀ ਅੰਤਰ ਮੁਖੀ ਹੋਏ ਰਹੇ ਜਦ ਤੱਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਵਿਖੇ ਨਿਵਾਸ ਸਥਾਨ ਦਾ ਪਤਾ ਨਹੀਂ ਲੱਗਾ। ਜਿਉਂ ਹੀ ਬਾਬਾ ਦਰਬਾਰਾ ਸਿੰਘ ਜੀ ਰਾਹੀਂ ਪਹਿਲਾ ਹੁਕਮਨਾਮਾ ਆਇਆ ਤੇ ਬੁੱਧ ਸਿੰਘ ਜੀ ਦੀ ਜਗਹ ਸਤਿਗੁਰੂ ਜੀ ਨੇ ਹਰੀ ਸਿੰਘ ਨਾਮ ਬਖ਼ਸ਼ਿਆ ਤਿਉਂ ਹੀ ਸਤਿਗੁਰੂ ਹਰੀ ਸਿੰਘ ਜੀ ਨੇ, ਸਤਿਗੁਰੂ ਦੀ ਬਖ਼ਸ਼ੀ ਜੋਤ ਸਦਕਾ ਚਾਨਣ ਬਿਖੇਰਨਾ ਸ਼ੁਰੂ ਕਰ ਦਿੱਤਾ ਤੇ ਹਰ ਤਰ੍ਹਾਂ ਦੀਆਂ ਔਕੜਾਂ ਨਾਲ ਟਾਕਰਾ ਕਰਨ ਲਈ ਜੁੱਸਾ ਵੱਟ ਲਿਆ।

ਸ੍ਰੀ ਸਤਿਗੁਰੂ ਜੀ ਦਾ ਸੁਭਾਉ ਤਾਂ ਮੁੱਢੋਂ ਹੀ ਸ਼ੀਲਤਾ ਭਰਿਆ, ਖਿਮਾ, ਸ਼ੀਲ, ਸ਼ਾਂਤ ਤੇ ਗੰਭੀਰ ਸੀ ਪਰ ਨਵੀਆਂ ਹਾਲਤਾਂ ਅਤੇ ਕਠਿਨ ਜ਼ਿੰਮੇਵਾਰੀਆਂ ਨੇ ਇਨ੍ਹਾਂ ਗੁਣਾਂ ਵਿੱਚ ਸੁਚੇਤ ਵਾਧਾ ਕਰ ਦਿੱਤਾ।

ਬੂਹੇ ਅੱਗੇ ਪੁਲਿਸ ਦਾ ਪਹਿਰਾ, ਬਾਹਰ ਦਰਸ਼ਨ ਅਭਿਲਾਖੀ ਸਿੱਖਾਂ ਦੀਆਂ ਉਡੀਕ-ਟੁਕੜੀਆਂ, ਘਰ ਵਿੱਚ ਹੀ ਬਾਰਬਰਟਨ ਸੁਪਰਡੰਟ ਪੁਲਿਸ ਦੇ ਭੇਦੀਏ ਤੇ ਬੂਹੇ ਦੇ ਬਾਹਰਵਾਰ ਸੁਖੂ ਘੁਮੰਡਾ ਕਟਾਣੀ ਦਾ ਨੰਬਰਦਾਰ ਇੰਦਰ ਆਦਿ ਅਨੇਕਾਂ ਮੁਖ਼ਬਰ। ਰੋਜ਼ ਰੀਪੋਰਟਾਂ ਲੁਧਿਆਣੇ ਜਾਂਦੀਆਂ। ਮੁਖ਼ਬਰ ਤੇ ਪੁਲਿਸ ਇਹਨਾਂ ਦੇ ਖਿਲਾਫ਼ ਰੀਪੋਰਟਾਂ ਕਰਨ ਲਈ ਘੋੜੀਆਂ ਵੀ ਇਹਨਾਂ ਦੀਆਂ ਹੀ ਲਿਜਾਂਦੇ। ਡੇਰੇ ਦੇ ਅੰਦਰ ਮੁਕਾਇਮੀ 21 ਸਿੰਘ ਰਹਿਣ ਦਿੱਤੇ ਸਣੇ ੧੧ ਅੰਗਹੀਣ ਤੇ ਬੁੱਢਿਆਂ ਠੇਰਿਆਂ ਦੇ। ਬਾਹਰੋਂ ਦਰਸ਼ਨ ਕਰਨ ਆਉਣ ਵਾਲਿਆਂ ਚੋਂ ਪੰਜਾਂ ਤੋਂ ਵੱਧ ਅੰਦਰ ਨਾ ਜਾਣ ਦਿੰਦੇ। ਪੁਲਿਸ ਵਾਲੇ ਵੱਢੀ ਵੀ ਲੈਂਦੇ, ਦਬਕਾ ਵੀ ਰਖਦੇ। ੪ ਮਹੀਨੇ ਪਹਿਲਾਂ ਗਾਰਦ ਰਹੀ ਫੇਰ ਕੁਛ ਸਮਾਂ ਉਠ ਗਈ ਤਾਂ ਮੁਖ਼ਬਰਾਂ ਫੇਰ ਆਖ਼ਰ ਲੈ ਆਂਦੀ। ਲੁਧਿਆਣੇ ਜ਼ਿਲ੍ਹਾ ਅਧਿਕਾਰੀ ਪੁਲਿਸ ਅਫ਼ਸਰ ਨੂੰ ਇਕੋ ਗੱਲ ਬਾਰ-ਬਾਰ ਕਹਿਣ-ਇਹ ਉਹਦਾ ਹੀ ਭਰਾ ਹੈ, ਬੜਾ ਖ਼ਤਰਨਾਕ ਹੈ, ਚੋਰੀ ਅਖੰਡ ਪਾਠ ਤੇ ਪਾਠ ਕਰਦੇ ਨੇ, ਵੱਡੀਆਂ ਭੀੜਾਂ ਜੋੜਦੇ ਨੇ ਬਗ਼ਾਵਤ ਦੀਆਂ ਵਿਉਂਤਾਂ ਬਣਾਉਂਦੇ ਨੇ। ਲੋਕ ਉਹਨਾਂ ਜਿਹੀ ਹੀ ਇਨ੍ਹਾਂ ਦੀ ਮਾਨਤਾ ਕਰਦੇ ਨੇ। ਪੁਲਿਸ ਚੌਕੀ ਫੇਰ ਬੈਠ ਗਈ। ਪੁਲਿਸ ਅਧਿਕਾਰੀ ਚੌਕੀ ਵਿੱਚ ਲੱਭ ਕੇ ਜਾਬਰ ਕਿਸਮ ਦੇ ਮੁਸਲਮਾਨ ਲਾਉਂਦੇ ਤਾਂਕਿ ਵਿਰੋਧ ਪੱਕੀ ਤਰ੍ਹਾਂ ਬਣਿਆ ਰਹੇ।

ਓਧਰ ਮੁਖ਼ਬਰਾਂ ਤੇ ਪੁਲਿਸ ਦੇ ਜ਼ੋਰ ਦੇਣ 'ਤੇ ਸਖ਼ਤ ਹੁਕਮ ਹੋ ਗਏ। ਨਾਮਧਾਰੀ ਕਿਸੇ ਨਾਲ ਦੇ ਪਿੰਡ ਵੀ ਨਾ ਠਹਿਰਨ, ਨਾ ਰਾਤ ਕੱਟਣ। ਭੈਣੀ ਸਾਹਿਬ ਦੀ ਜੂਹ ਦੇ ਬਾਹਰ ਦਰਸ਼ਨ-ਪਿਆਸਿਆਂ ਦੇ ਡੇਰੇ ਲੱਗੇ ਰਹਿਣੇ। ਸਿੰਘ ਸਿੰਘਣੀਆਂ ਟਿੱਬਿਆਂ ਤੇ ਲੇਟ ਕੇ ਹੀ ਰਾਤਾਂ, ਝੱਖੜ ਤੇ ਬਰਸਾਤਾਂ ਕੱਢਦੇ। ਏਧਰ ਸਤਿਗੁਰੂ ਜੀ ਵੀ ਪਿਆਰੀਆਂ ਸੰਗਤਾਂ ਦੇ ਛਕਣ ਛਕਾਣ ਲਈ ਸੌ ਹੀਲੇ ਵਸੀਲਿਆਂ ਨਾਲ ਅੰਨ ਪਾਣੀ ਭੇਜਦੇ। ਬਹੁਤ ਸਮਾਂ ਐਸੀ ਦਸ਼ਾ ਰਹੀ ਕਿ ਸਵੇਰੇ ਪੁਲਿਸ ਦਾ ਰਾਜ ਤੇ ਰਾਤ ਨੂੰ ਸਿੰਘਾਂ ਦਾ ਰਾਜ। ਰਾਤ ਦੇ ਹਨ੍ਹੇਰੇ ਵਿੱਚ ਸਿੰਘ ਲੁਕ ਛਿਪ ਕੇ ਆਉਂਦੇ ਜਾਂਦੇ। ਉਨ੍ਹਾਂ ਲਈ ਪ੍ਰਸ਼ਾਦ ਪਾਣੀ ਲੰਗਰ ਦੀਆਂ ਦੀਵਾਰਾਂ ਟਪਾਕੇ ਥਾਂ ਸਿਰ ਪੁਚਾਇਆ ਜਾਂਦਾ। ਇਕ ਸੰਤ ਹਜ਼ਾਰਾ ਸਿੰਘ ਜੀ ਅੰਮ੍ਰਿਤਸਰ ਦੇ ਮਹੰਤ ਏਨੇ ਦਲੇਰ ਤੇ ਹੁਸ਼ਿਆਰ ਸਨ ਕਿ ਉਹ ਰੋਜ਼ ਰਾਤ ਨੂੰ ਲੋੜੀਂਦਾ ਅੰਨ-ਜਲ ਬਾਹਰ ਅਪੜਾ ਆਉਂਦੇ। ਪੁਲਿਸ ਵਾਲੇ ਵੀ ਟੋਹ ਰਖਦੇ ਪਰ ਸੰਤ ਜੀ ਕੰਧ ਤੋਂ ਉੱਤਰ ਰਹੇ ਸਨ ਕਿ ਪੁਲਸੀਏ ਨੇ ਪੈਰ ਫੜ ਲਏ। ਸੰਤ ਜੀ ਦੁਬਾਰਾ ਕੰਧ ਤੋਂ ਛੱਤ 'ਤੇ ਚੜ੍ਹ ਗਏ ਤੇ ਜ਼ੋਰ ਦੀ ਪੈਰ ਝਟਕੇ। ਸਿਪਾਹੀ ਬੁਰੀ ਤਰ੍ਹਾਂ ਡਿੱਗਿਆ। ਅਗਲੇ ਦਿਨ ਹਜ਼ਾਰਾ ਸਿੰਘ ਜੀ ਲੁਧਿਆਣੇ ਬੁਲਾਏ ਗਏ। ਕੁਝ ਸਮਾਂ ਕੈਦ ਰੱਖ ਕੇ, ਨਸੀਹਤਾਂ ਦੇ ਕੇ ਛੱਡੇ ਕਿ ਭੈਣੀ ਮੁੜ ਕੇ ਨਹੀਂ ਜਾਣਾ, ਪਰ ਪ੍ਰੇਮੀ ਕਦੋਂ ਮੁੜਦੇ ਨੇ। ਉਹ ਰਾਤੋ ਰਾਤ ਫੇਰ ਓਸੇ ਸੇਵਾ ਤੇ ਆ ਲੱਗੇ।

ਸਤਿਗੁਰੂ ਜੀ ਦੇ ਪਰਤਾਪ ਨਾਲ ਕੁਛ ਸਮੇਂ ਬਾਅਦ ਬਿਨਾਂ ਸਰਕਾਰੀ ਕਾਗਜ਼ਾਂ ਵਿੱਚ ਦਰਜ ਹੋਣ ਤੋਂ 35 ਕੁ ਸਿੰਘ ਹੋਰ ਡੇਰੇ ਅੰਦਰ ਰਹਿਣ ਲੱਗੇ, ਜੋ ਰਾਤੀਂ ਹੀ ਬਾਹਰ ਅੰਦਰ ਜਾਂਦੇ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਖ਼ੁਫ਼ੀਆ ਪਾਠ ਤੇ ਅਖੰਡ ਪਾਠ ਵੀ ਹੋਣ ਲੱਗ ਪਏ।

ਗੱਲ ਕੀ, ਗੁਰੂ ਹਰੀ ਸਿੰਘ ਜੀ ਨੂੰ ਜਦੋਂ ਡੇਰੇ ਦਾ ਪ੍ਰਬੰਧ ਮਿਲਿਆ ਓਦੋਂ ਸੁੱਖ ਵਾਲੀ ਗੱਲ ਨਹੀਂ ਸੀ ਸਗੋਂ ਦੁੱਖ ਦੀਆਂ ਪੰਡਾਂ ਖੁੱਲੀਆਂ ਹੋਈਆਂ ਸਨ। ਲੰਗਰ ਦੀ ਚਿੰਤਾ ਕਰਦਿਆਂ ਹੀ ਆਪ ਜੀ ਬਹੁਤ ਪਰੇਸ਼ਾਨ ਰਹਿੰਦੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਕ ਦਿਨ ਬਚਨ ਕੀਤਾ-

"ਜਾਂ ਗੁਰੂ ਜੀ ਚਲੇ ਗਏ ਤਾਂ ਮੈਂ ਬਾਹਰ ਜਾ ਕੇ ਢਾਹੀਂ ਮਾਰ ਕੇ ਰੋਣਾ। ਜਿਹੜਾ ਪੰਜ ਹਜ਼ਾਰ ਰੁਪਈਆ ਜਮ੍ਹਾਂ ਕਰ ਗਏ ਸੋ ਭੀ ਵਰਤਿਆ ਗਿਆ ਸੀ ਤਾਂ ਸੋਚ ਹੋਈ ਕਿ ਕਿਵੇਂ ਹੋਵੇਗੀ ਖ਼ਰਚ ਬਹੁਤ ਹੈ। ਇਕ ਦਿਨ ਬਾਹਰ ਜਾ ਕੇ ਬੜਾ ਬੈਰਾਗ ਕੀਤਾ ਜਾਂ ਘਰ ਨੂੰ ਆਉਣ ਲੱਗੇ ਤਾਂ ਸਤਿਗੁਰੂ ਜੀ ਪ੍ਰਗਟ ਦਰਸ਼ਨ ਦਿੱਤੇ ਬਚਨ ਕੀਤਾ-ਭਾਈ ਹਰੀ ਸਿੰਘ ਤੂੰ ਉਦਾਸ ਕਿਉਂ ਹੋਇਆਂ ਹੈਂ ? ਮੈਂ ਤੇਰੇ ਪਾਸ ਹਾਂ। ਗਿਆ ਨਹੀਂ ਹਾਂ। ਲੰਗਰ ਤੋਰ ਚਿੰਤਾ ਨਾ ਕਰ। ਉਸ ਵਕਤ ਥੀਂ ਸਾਡੀ ਚਿੰਤਾ ਦੂਰ ਹੋ ਗਈ।"

(ਹਸਤ ਲਿਖਤ ਸਤਿਗੁਰੂ ਬਿਲਾਸ)

ਅਜਿਹੀ ਮਾਨਸਿਕ ਦਸ਼ਾ ਦਾ ਇਸ ਦਿਨ ਤੋਂ ਉੱਕਾ ਹੀ ਭੋਗ ਪੈ ਗਿਆ ਸੀ। ਫਿਰ ਸਤਿਗੁਰੂ ਜੀ ਨੇ ਬਾਹਰ ਦੇ ਇਲਾਕਿਆਂ ਅਤੇ ਪਰਦੇਸ਼ਾਂ ਨਾਲ ਤਾਂ ਆਪਣਾ ਤਾਲਮੇਲ

ਰੱਖਿਆ ਹੀ ਵਿਦੇਸ਼ਾਂ ਨਾਲ ਸੰਬੰਧ ਸਥਾਪਤ ਕਰ ਲਏ ਤੇ ਹਰ ਖੇਤਰ ਵਿੱਚ ਅੰਗਰੇਜ਼ ਦੀ ਅੱਖੀਂ ਘੱਟਾ ਪਾਇਆ।

ਏਧਰ ਭੈਣੀ ਸਾਹਿਬ ਵਿੱਚ ਵੀ ਸਾਰੀਆਂ ਮੁਸ਼ਕਲਾਂ 'ਤੇ ਕਾਬੂ ਪਾਉਣਾ ਸ਼ੁਰੂ ਕਰ ਦਿੱਤਾ। ਡੇਰੇ ਦੇ ਪ੍ਰਬੰਧਕਾਂ ਨੇ ਸਤਿਗੁਰੂ ਜੀ ਦੀ ਇਤਲਾਹ ਤੋਂ ਬਿਨਾਂ ਹੀ ਪੁਲਸੀਆਂ ਨਾਲ ਲੈਣ ਦੇਣ ਕਰ ਲਿਆ ਤਾਕਿ ਉਹ ਸਿੱਖ ਸਾਧ ਆਏ ਨੂੰ ਪਰੇਸ਼ਾਨ ਨਾ ਕਰਿਆ ਕਰਨ। ਬਿਕਰਮੀ ਸੰਮਤ ੧੯੫੪ ਤੱਕ ਪੁਲਿਸ ਵਾਲੇ ਰੋਜ਼ ਦੋ ਪਲੇ ਤੇਲ ਲੈਂਦੇ ਤੇ ਲੰਗਰ ਪਾਣੀ ਵੱਖ ਖਾਂਦੇ। ਪਾਥੀਆਂ ਲੱਕੜਾਂ ਤੇ ਹੋਰ ਬਾਲਣ ਵੀ ਜੋੜਦੇ ਰਹਿੰਦੇ, ਬਦਲੀ ਸਮੇਂ ਘਰਾਂ ਨੂੰ ਲੈ ਜਾਂਦੇ।

ਗੋਰਾ ਬਾਰਬਰਟਨ ਦੁਆਲੇ ਦੇ ਨਗਰਾਂ ਤੇ ਖ਼ਾਸ ਸਖ਼ਤੀ ਕਰਦਾ ਕਰਵਾਉਂਦਾ ਰਹਿੰਦਾ ਤੇ ਭੈਣੀ ਸਾਹਿਬ ਵੀ ਹਰ ਛਿਮਾਹੀ ਸਿਪਾਹੀ ਤੇ ਹਵਾਲਦਾਰ ਬਦਲਦਾ ਰਹਿੰਦਾ। ਅੜਬ ਤੋਂ ਅੜਬ ਤੇ ਬੁਰੇ ਤੋਂ ਬੁਰਾ ਬੰਦਾ ਏਥੇ ਭੇਜਿਆ ਜਾਂਦਾ ਪਰ ਕੁਛ ਸਮੇਂ ਬਾਅਦ ਪ੍ਰਬੰਧਕ ਉਨ੍ਹਾਂ ਨੂੰ ਸਾਧ ਲੈਂਦੇ।

'ਤੇਲ ਤਮਾ ਜਾ ਕੋ ਮਿਲੇ ਤੁਰਤ ਨਰਮ ਹੋ ਜਾਇ'

ਇਹ ਗੁਰ ਵਰਤਣ ਲਈ ਡੇਰੇ ਵਾਲੇ ਮਜਬੂਰ ਹੋ ਗਏ ਸਨ।

ਬਿਨਾਂ ਬਾਬਾ ਲਹਿਣਾ ਸਿੰਘ ਜੀ ਤੇ ਖੇਮੇ ਕੇ ਪਰਵਾਰ ਤੋਂ, ਕਰੀਬ ਕਰੀਬ ਸਾਰੇ ਨਗਰ ਵਾਸੀ ਨਾਮਧਾਰੀਆਂ, ਇਨ੍ਹਾਂ ਦੇ ਡੇਰੇ ਤੇ ਕੇਂਦਰ-ਸ਼ਰੋਮਣੀ ਸਤਿਗੁਰੂ ਹਰੀ ਸਿੰਘ ਜੀ ਬਾਬਤ ਭੈੜਾ ਹੀ ਸੋਚਦੇ ਰਹੇ। ਇਸ ਸਭ ਕਾਸੇ ਦੇ ਬਾਵਜੂਦ ਟੁੱਟੀ ਗੰਢਣ ਵਾਲੇ ਤੇ ਹਰੀ ਰੱਖਣ ਵਾਲੇ ਸਤਿਗੁਰੂ ਹਰੀ ਸਿੰਘ ਜੀ ਨੇ, ਇਹਦੇ ਪੰਥ, ਤੇ ਇਹਦੇ ਡੇਰੇ ਨੇ ਤਰੱਕੀ ਕੀਤੀ।

**ਮੁਸ਼ਕਲ ਦਾ ਟਾਕਰਾ ਕਰਨ ਵਾਲੇ**

ਖ਼ਾਲਸਾ ਰਾਜ ਦੀ ਫ਼ੌਜ ਵਿੱਚ ਨੌਕਰੀ ਕਰ ਕੇ ਪਰਪੱਕ ਹੋਏ (੧) ਬਾਬਾ ਦਰਬਾਰਾ ਸਿੰਘ ਜੀ ਰਾਏ ਪੁਰੀ ਗਰੇਵਾਲ ਗੋਤ ਦੇ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਬਾਅਦ ਛੇਤੀ ਹੀ ਭੈਣੀ ਸਾਹਿਬ ਡੇਰੇ ਵਿਖੇ ਆ ਟਿਕੇ। ਇਹ ਹਰ ਤਰ੍ਹਾਂ ਸੁਘੜ ਪੁਰਸ਼ ਸਨ। ਸੁਭਾਉ ਜ਼ਰਾ ਸਖਤ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਲਿਖ ਭੇਜਿਆ ਸੀ-'ਹੁਣ ਪਿੱਛੇ ਵਾਲਾ ਕਰੜਾ ਸੁਭਾਉ ਨਹੀਂ ਰੱਖਣਾ।' ਸਤਿਗੁਰੂ ਹਰੀ ਸਿੰਘ ਜੀ ਨੇ ਏਨ੍ਹਾਂ ਨੂੰ ਯੋਗ ਸਮਝ ਕੇ ਸਰਕਾਰੇ ਦਰਬਾਰੇ ਜਾਣ ਲਈ ਮੁਕੱਰਰ ਕਰ ਦਿੱਤਾ। ਆਪ ਜੀ ਆਪਣੀ ਭਜਨ ਬੰਦਗੀ ਦੇ ਪ੍ਰਤਾਪ ਸਦਕਾ ਵੀ ਮਹਾਨ ਸਨ। ਭਜਨ ਦੱਸਣ ਦੀ ਡਿਊਟੀ ਵੀ ਇਨ੍ਹਾਂ ਦੀ ਹੀ ਲਗਾਈ ਗਈ।

(੨) ਮਹੰਤ ਦਾਨ ਸਿੰਘ ਜੀ (ਪਿੰਡ ਗਗਨਪੁਰ ਇਲਾਕਾ ਸੰਗਰੂਰ) ਨੂੰ ਵੀ ਬਾਬਾ ਜੀ ਨਾਲ ਟਿੱਕਿਆ ਗਿਆ, ਏਹ ਮੁਖਤਾਰਿ ਆਮ ਸਨ।

(੩) ਮਹੰਤ ਗੁਰਦਿੱਤ ਸਿੰਘ ਜੀ (ਟਾਂਕ ਛਤਰੀ, ਮੋਰੋਂ ਜਿ: ਜਲੰਧਰ) ਗੱਡਿਆਂ ਆਦਿ ਦੀ ਸੇਵਾ ਤੇ ਸਨ।

(੪) ਬਾਬਾ ਰਾਘੋ ਸਿੰਘ ਜੀ ਲਾਂਗਰੀ

(੫) ਸੰਤ ਨਾਰਾਇਣ ਸਿੰਘ ਜੀ ਸਿਆਹੜ ਵਾਲੇ (ਖੱਤਰੀ)

(੬) ਬਾਬਾ ਸਦਾ ਸਿੰਘ ਜੀ ਛੂਤੀਏ (ਦਰਜ਼ੀ)

(੭) ਸੰਤ ਉਤਮ ਸਿੰਘ ਜੀ ਰਾਇਸਰੀ।

(੮) ਸੰਤ ਮਸਤਾਨ ਸਿੰਘ ਜੀ (ਪਿੰਡ ਪਮਾਲ ਜਿ: ਲੁਧਿਆਣਾ ਦਾ ਜਨਮ)

(੯) ਸੰਤ ਹਜ਼ਾਰਾ ਸਿੰਘ ਜੀ

(੧੦) ਸੰਤ ਰਾਗਾ ਸਿੰਘ ਜੀ ਸਤਿਗੁਰੂ ਜੀ ਦੇ ਹਜ਼ੂਰੀਏ।

(੧੧) ਮੱਲਾ ਸਿੰਘ, ਹਰਨਾਮ ਸਿੰਘ ਜੀ ਪਿੰਡ ਭੈਣੀ ਸਾਹਿਬ ਦੇ ਹੋਣ ਕਰਕੇ ਕਈ ਢੰਗਾਂ ਨਾਲ ਪ੍ਰਸ਼ਾਦ ਪਾਣੀ ਬਾਹਰ ਲੈ ਕੇ ਸਿੱਖਾਂ ਨੂੰ ਛਕਾਂਦੇ।

(੧੨) ਬਾਬਾ ਨੱਥਾ ਸਿੰਘ ਜੀ ਮਜ਼ਹਬੀ ਲੰਗਰ ਲਈ ਲੱਕੜ ਬਾਲਣ ਦਾ ਪ੍ਰਬੰਧ ਕਰਦੇ, ਅੱਕ ਵਗੈਰਾ ਪੁੱਟ ਕੇ ਲਿਆਉਂਦੇ।

(੧੩) ਆਪ ਨਾਲ ਬੁੱਢਾ ਸਿੰਘ ਕੇ ਸੰਤੋਖ ਸਿੰਘ ਜੀ ਵੀ ਮਦਦ ਕਰਦੇ।

(੧੪) ਮਹੰਤ ਮਾਘਾ ਸਿੰਘ ਜੀ, ਆਟਾ ਪੀਹ ਪੀਹ ਲੰਗਰ ਪਕਾ ਕੇ ਛਕਾਂਦੇ (ਬਾਹਰ ਰੁਕੇ ਦਰਸ਼ਨ ਪਰੇਮੀਆਂ ਨੂੰ)

ਹੇਠ ਲਿਖੇ ਸਿੰਘ ਖ਼ੁਫ਼ੀਆ ਅਖੰਡ ਪਾਠ ਜਾਂ ਸਾਧਾਰਨ ਪਾਠ ਕਰਦੇ :

(੧੫) ਸਤਿਗੁਰੂ ਜੀ ਦੇ ਦੁਹਤੇ ਭਾਈ ਬਸੰਤ ਸਿੰਘ ਜੀ

(੧੬) ਸਿਆਹੜ ਦੇ ਬੀਰ ਸਿੰਘ ਜੀ

(੧੭) ਗੁਰੂ ਹਰੀ ਸਿੰਘ ਜੀ ਦੇ ਦੁਹਤੇ ਨਰੈਣ ਸਿੰਘ ਜੀ

(੧੮) ਗੁਮਟੀ ਵਾਲੇ ਧੰਨਾ ਸਿੰਘ ਜੀ।

(੧੯) ਭੁੰਮਾਬਦੀ ਦੇ ਸੰਤ ਹਰਨਾਮ ਸਿੰਘ ਜੀ।

(੨੦) ਮੁੰਡੀਆ ਦੇ ਹੀਰਾ ਸਿੰਘ ਜੀ।

(੨੧) ਬਿਲਗਾ ਜਿ: ਜਲੰਧਰ ਦੇ ਘਨੱਈਆ ਸਿੰਘ ਜੀ ਇਹਨਾਂ ਨਾਲ ਮੋਰੋਂ ਦੇ ਮਹੰਤ ਗੁਰਦਿੱਤ ਸਿੰਘ ਜੀ ਵੀ ਮਦਦ ਕਰਦੇ।

(੨੨) ਮਾਤਾ ਜੀਉਣ ਕੌਰ ਜੀ।

(੨੩) ਮਾਤਾ ਫਤਹਿ ਕੌਰ ਜੀ।

(੨੪) ਮਾਤਾ ਸਾਹਿਬ ਕੌਰ ਜੀ।

(੨੫) ਮਾਈ ਉਤਮੀ (ਚੱਕ ਦੇਸ ਰਾਜ ਜਿ: ਜਲੰਧਰ) ਇਹ ਮਾਤਾ ਜੀ ਮਹਾਰਾਜਾ ਰਣਜੀਤ ਸਿੰਘ ਦੇ ਸੇਵਕਾਂ ਵਿੱਚੋਂ ਸਨ।

ਸਤਿਗੁਰੂ ਜੀ ਦੇ ਜੋੜਿਆਂ ਦੀ ਸੇਵਾ ਕਰਦੇ।

(੨੬) ਬੀਬੀ ਨੰਦਾਂ ਜੀ।

(੨੭) ਭਾਈ ਭਾਗਣ (ਅਟਾਰੀ ਜਿ: ਲਾਹੌਰ) ਅੱਖਾਂ ਤੋਂ ਹੀਣੇ ਹੋ ਗਏ ਸਨ ਅਤੇ ਲੰਗਰ ਵਿੱਚ ਹੀ ਰਿਹਾ ਕਰਦੇ, ਜੋ ਬਣ ਆਵੇ ਸੇਵਾ ਕਰਦੇ।

(੨੮) ਮਾਈ ਹੁਕਮੀ ਜੀ ਵਰਿਆਂਹਾ ਵਾਲੇ

(੨੯) ਮਾਈ ਗੁਰਦੇਈ (ਖੰਨਾ ਜਿ: ਲੁਧਿਆਣਾ)

ਇਹ ਕੁਛ ਉਨ੍ਹਾਂ ਸਰੀਰਾਂ ਦੇ ਨਾਮ ਹਨ ਜੋ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ ਨਾਲ ਕਰੀਬ ੩੫ ਸਾਲ ਮੁਸਤਕਿਲ ਤੌਰ ਤੇ ਗੁਰਦੁਆਰੇ ਵਿੱਚ ਰਹੇ। ਜਿਉਂ-ਜਿਉਂ ਸਤਿਗੁਰੂ ਜੀ ਦੇ ਪ੍ਰਤਾਪ ਸੂਰਜ ਦੀਆਂ ਕਿਰਨਾਂ ਜ਼ੋਰਾਵਰ ਹੁੰਦੀਆਂ ਗਈਆਂ ਤਿਉਂ ਤਿਉਂ ਸਿੱਖਾਂ ਸਾਧਾਂ ਦੀ ਸੰਖਿਆ ਵਧਦੀ ਗਈ, ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਤੱਕ ਕਾਫੀ ਤਕੜੀ ਤਾਦਾਦ ਵਿੱਚ ਹੋ ਗਈ ਤੇ ਇਹਨਾਂ ਦੇ ਆਗਮਨ ਨਾਲ ਸਰਕਾਰੀ ਪਾਬੰਦੀਆਂ ਵਿੱਚ ਨਰਮਾਈ ਵੀ ਆ ਗਈ।

### ਨਵੀਂ ਉਸਾਰੀ

ਜਿਵੇਂ ਕਿ ਪਾਠਕ ਜਾਣਦੇ ਹੀ ਹਨ, ਸ੍ਰੀ ਸਤਿਗੁਰੂ ਜੀ ਨੇ ਹਲੀਮ ਰਵੱਈਏ ਨਾਲ ਹਰ ਮੁਸ਼ਕਲ ਤੇ ਸਹਿਜੇ ਸਹਿਜੇ ਕਾਬੂ ਪਾ ਲਿਆ। ਇੰਜ ਹੀ, ਜਿਵੇਂ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਹੀਨੇ ਦੋ ਮਹੀਨੇ ਦੀ ਛੁੱਟੀ ਮਿਲਣ ਤੇ ਮੁਰਦਾ ਰੂਹਾਂ ਨੂੰ ਦੀਨ ਦਿਆਲ ਜੀ ਨੇ ਸੁਰਜੀਤ ਕਰਕੇ ਟੁੱਟੀ ਗੰਢੀ ਤੇ ਸੁੱਕੀ ਹਰੀ ਕੀਤੀ ਤਿਵੇਂ ਸ੍ਰੀ ਭੈਣੀ ਸਾਹਿਬ ਦੀ ਸਥਾਨਕ ਵੱਸੋਂ ਵਿੱਚ ਵੀ ਆਪ ਦੇ ਪਿਆਰ ਸਤਿਕਾਰ ਦਾ ਪ੍ਰਭਾਵ ਪੈਣ ਲੱਗਾ, ਪਰੰਤੂ ਈਰਖਾ ਭਰੇ ਹਿਰਦਿਆਂ ਤੋਂ ਖਾਲੀ ਭੈਣੀ ਸਾਹਿਬ ਵੀ ਕਿਵੇਂ ਰਹਿੰਦਾ? ਅਜਿਹੇ ਲੋਕਾਂ ਦੀ ਪਰਵਾਹ ਨਾ ਕਰਦੇ ਹੋਏ ਸ੍ਰੀ ਸਤਿਗੁਰੂ ਜੀ ਨੇ ਕੁਝ ਨਵੀਆਂ ਉਸਾਰੀਆਂ ਦੀ ਤਜਵੀਜ਼ ਬਣਾ ਲਈ।

ਲੰਗਰ ਵੱਲ ਨੂੰ ਜਾਂਦਿਆਂ ਸੱਜੇ ਹੱਥ ਵਾਲੀਆਂ ਕੋਠੜੀਆਂ ਵਿੱਚ ਤਾਂ ਬੀਬੀ ਨੰਦਾਂ ਦੇ ਸਪੁੱਤਰਾਂ ਲਈ ਕਮਰੇ ਸਨ, ਪਰ ਸਾਧ ਸੰਗਤ ਤੇ ਡੇਰੇ ਦੇ ਵਿਸਥਾਰ ਲਈ ਜਗਹ ਹੋਰ ਵੀ ਦਰਕਾਰ ਸੀ। ਸੋ ਦੀਨ ਦਿਆਲ ਜੀ ਨੇ ਉਸ ਰਾਮਸਰ ਦੀ ਕਾਰ ਦਾ ਪ੍ਰਬੰਧ ਕਰਕੇ ਉਸ ਦੀ ਮਹਾਨਤਾ ਨੂੰ ਪ੍ਰਗਟ ਕੀਤਾ ਜੋ ਅਜੇ ਕੁੱਪਾਂ ਵਾਲੇ ਛੱਪੜ ਦੀ ਹਾਲਤ ਵਿੱਚ ਹੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਸ਼ੁਰੂ ਤੋਂ ਹੀ ਇਸ ਟੋਭੇ ਨੂੰ ਆਪਣੀ ਮਿਹਰ ਨਾਲ ਨਿਵਾਜ ਲਿਆ। ਏਸ ਦੇ ਗਿਰਦ ਦੂਰ ਦੂਰ ਤਕ ਪਿੱਪਲ, ਬੋਹੜ ਦੇ ਦਰਖ਼ਤ ਲਗਾ ਦਿੱਤੇ ਸਨ, ਆਪ ਪਾਣੀ ਪਾ ਕੇ ਇਨ੍ਹਾਂ ਨੂੰ ਬੱਚਿਆਂ ਵਾਂਗ ਪਾਲਦੇ। ਪਰ ਜਿਨ੍ਹਾਂ ਹਾਲਤਾਂ ਦਾ ਗੁਰੂ ਹਰੀ ਸਿੰਘ ਜੀ ਨੂੰ ਸਾਹਮਣਾ ਕਰਨਾ ਪਿਆ ਸੀ, ਉਹਦੇ ਰੂਬਰੂ ਰਾਮ ਸਰੋਵਰ ਵੀ ਅਪੁਛਿਆ ਪਿਆ ਸੀ-ਭਾਵੇਂ ਦਰਸ਼ਨ ਪਰੇਮੀ ਚੋਰੀ ਛੁਪੇ ਇਸ਼ਨਾਨ ਕਰਕੇ ਤਨ-ਮਨ ਦੀਆਂ ਭਾਵਨਾਵਾਂ ਪੂਰੀਆਂ ਕਰਦੇ।

ਪਰੰਤੂ ਜਿਉਂ ਹੀ ੧੯੪੪ ਬਿ: ਵਿੱਚ ਸ੍ਰੀ ਮਾਤਾ ਜੀਉਣ ਕੌਰ ਜੀ ਤੇ ਮਾਤਾ ਫਤਹ ਕੌਰ ਜੀ ਥਰਾਜ ਵਾਲੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਘਰ ਮਹਿਲ ਬਣ ਕੇ ਆਏ ਤਿਉਂ ਹੀ ਭੈਣੀ ਸਾਹਿਬ ਗੁਰਦੁਆਰੇ ਵਿੱਚ ਕੁਝ ਸਪੱਸ਼ਟ ਤਬਦੀਲੀਆਂ ਵਾਪਰਨ ਲੱਗ ਪਈਆਂ।

੧੯੪੬ ਬਿਕਰਮੀ ਚੇਤਵਦੀ ਤੀਜ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਭੈਣੀ ਸਾਹਿਬ ਦੇ ਵਾਯੂਮੰਡਲ ਤੇ ਪਹਿਲੀ ਮੁਸਕਾਨ ਸੁੱਟੀ ਤਾਂ ਬਰਸਾਤ ਵਿੱਚ ਅਚਾਨਕ ਚਮਕ ਉਠਦੇ ਸੂਰਜ ਦੇ ਪ੍ਰਕਾਸ਼ ਵਾਂਗ ਏਥੋਂ ਦੇ ਹਾਲਾਤ ਨੇ ਰੰਗ ਬਦਲ ਲਏ। ੭੦ ਸਾਲ ਦੀ ਉਮਰ ਵਿੱਚ ਸਤਿਗੁਰੂ ਜੀ ਨੇ ਪੁੱਤਰ ਮੁੱਖ ਦੇ ਦਰਸ਼ਨ ਕੀਤੇ ਸਨ ਤੇ ਘਰ ਦੇ ਵਾਰਸ ਨੂੰ ਆ ਗਿਆ ਜਾਣ ਤਸੱਲੀ ਭਰੀ ਖ਼ੁਸ਼ੀ ਅਨੁਭਵ ਕੀਤੀ ਸੀ। ਫੇਰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਜਨਮ (੧੯੪੯ ਕੱਤਕ ਵਦੀ ੧੦) ਦੀ ਪਰਮ ਅਨੰਦੀ ਖ਼ਬਰ ਸਤਿਗੁਰੂ ਜੀ ਨੂੰ ਦੌਰੇ ਵਿੱਚ ਹੀ ਮਿਲੀ।

ਹੁਣ ਸ੍ਰੀ ਸਤਿਗੁਰੂ ਜੀ ਨੇ ਰਾਮਸਰੋਵਰ ਵੱਲ ਤਵੱਜੋ ਕੀਤੀ। ਇਹਦੇ ਨਜ਼ਦੀਕ ੮-੯ ਕਿੱਲੇ ਜ਼ਮੀਨ ਪ੍ਰਾਪਤ ਕਰ ਲਈ। ਇਕ ਹਿੱਸੇ ਵਿੱਚ ਬਾਗ਼ ਲਾ ਲਿਆ। ੧੯੫੩ ਬਿ: ਦੇ ਸਾਲ ਰਾਮਸਰ ਦੇ ਨਜ਼ਦੀਕ, ਬਾਗ ਵਿੱਚ ਉਹ ਕੋਠੀ ਪਾਈ ਜੋ ਅੱਜ ਵਰਨੀਆਂ ਕਰਨ ਲਈ ਵਰਤੀ ਜਾ ਰਹੀ ਹੈ, ਪਰ ਜਿਸ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਹੁਤ ਲੰਮਾ ਸਮਾਂ ਨਿਵਾਸ ਰੱਖ ਕੇ ਨਿਵਾਜਿਆ। ਸਾਧ ਸੰਗਤ ਨੇ ਪਿਆਰ ਨਾਲ ਏਸ ਜਗਹ ਨੂੰ ਹਰੀ ਮੰਦਰ ਆਖਣਾ। ਏਥੇ ਹੀ ਨਿਮਾਣੀ ਦਾ ਇਕ ਤਕੜਾ ਮੇਲਾ ਕੀਤਾ ਗਿਆ, ਜਿਸ ਵਿੱਚ ੨੧ ਭੋਗ ਗਰੰਥ ਸਾਹਿਬ ਦੇ ਪਾ ਕੇ ੨੨ ਮਣ ਦੇਸੀ ਘਿਉ ਦਾ ਕੜਾਹ ਪ੍ਰਸ਼ਾਦ ਵੰਡ ਵਰਤਾ ਕੇ ਦੂਰ ਨੇੜੇ ਧੁੰਮਾਂ ਪਾ ਦਿੱਤੀਆਂ, ਨਵੀਆਂ ਆਸਾਂ ਉਮੀਦਾਂ ਦੀਆਂ।

ਅਗਲੇ ਸਾਲ (੧੯੫੪) ਰਾਮ ਸਰੋਵਰ ਦੀ ਕਾਰ ਕੱਢਣ ਦਾ ਐਲਾਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨਾਲ ੮ ਦਿਨ ਤੱਕ ਲਗਾਤਾਰ ਕਾਰ ਸੇਵਾ ਕੀਤੀ। ਸ੍ਰੀ ਮਾਤਾ ਜੀਉਣ ਕੌਰ ਜੀ ਨੇ ਵੀ ਚਾਓ ਨਾਲ ਕਾਰ ਸੇਵਾ ਆਪ ਕੀਤੀ। ਤੇ ਸਤਿਗੁਰੂ ਹਰੀ ਸਿੰਘ ਜੀ ਨੇ ਸਾਧ ਸੰਗਤ ਨੂੰ ਏਸ ਤਾਲਾਬ ਦੀ ਪੁਰਾਤਨ ਤੇ ਨਵੀਨ ਮਹਾਨਤਾ ਤੋਂ ਜਾਣੂੰ ਕਰਵਾਇਆ। ਏਸੇ ਸਾਲ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਜਨਮ ਹੋਇਆ।

੫੬ ਦਾ ਕਾਲ ਭਾਵੇਂ ਭਾਰਤ ਦੇ ਕਈ ਹਿੱਸਿਆਂ ਵਿੱਚ

੧੯੫੩ ਤੋਂ ਹੀ ਜਾਰੀ ਸੀ ਪਰ ਇਸ ਦਾ ਜ਼ੋਰ ੧੯੫੬ ਵਿੱਚ ਹੀ ਪਿਆ ਜਦੋਂ ਸ੍ਰੀ ਭੈਣੀ ਸਾਹਿਬ ਦੇ ਮਹਾਨ ਲੰਗਰ ਨੇ ਦੀਨ ਦੁਖੀ ਤੇ ਭੁੱਖੇ ਤਿਹਾਏ ਦੀ ਸੇਵਾ ਕਰਕੇ ਗੁਰੂ-ਜਸ ਨੂੰ ਦੂਰ ਦੂਰ ਤੱਕ ਫੈਲਾਇਆ। ਏਧਰ ਏਸ ਸਾਲ ਤੱਕ ਰਾਮਸਰ ਵਿੱਚ ੩੫-੩੬ ਘਰਾਂ ਨੇ ਵਸੋਂ ਲੈ ਆਂਦੀ। ਕੁਝ ਘਰ ਪਿੰਡ ਦੇ ਦਰਜ਼ੀਆਂ, ਤਰਖਾਣਾਂ ਤੇ ਹੋਰ ਪਰੇਮੀਆਂ ਬਣਾ ਲਏ। ਪਹਿਲਾਂ ਏਥੇ ਛੰਨਾਂ ਛਪਰੀਆਂ ਵਿੱਚ ਕੁਝ ਲੋਕ ਰਹਿੰਦੇ ਸਨ। ਪਰ ਹੁਣ ਤੱਕ ਲੋਕਾਂ ਕੋਠੇ ਮੁਠਲੇ ਛੱਤ ਲਏ ਸਨ। ਬਾਗ਼ ਵਿੱਚ ਏਸੇ ਸਾਲ ਰਾਤੋ ਰਾਤ ਵੱਡਾ ਖੂਹ ਲਾਇਆ ਗਿਆ। ਓਧਰ ਲੰਗਰ ਲਈ ਦਾਣੇ ਪੀਹਣ ਵਾਸਤੇ ਝਟਾ ਪਟ ਖਰਾਸ ਦੀ ਤਿਆਰੀ ਹੋ ਗਈ-ਏਧਰ ਰਾਮਸਰੋਵਰ ਦਾ ਦੁਆਲਾ ਉਸਰਨ ਲੱਗਾ। ਸਤਿਗੁਰਾਂ ਦੀ ਕੋਠੀ ਤੋਂ ਚੜ੍ਹਦੇ ਪਾਸੇ, ਥੋੜ੍ਹੀ ਵਿੱਥ ਤੇ ਸੰਗਤ ਸਿੰਘ ਜੀ ਰਾਮਦਾਸੀਏ ਨੇ ਕੋਠੜੀ ਛੱਤ ਕੇ ਖੂਹੀ ਲਾ ਲਈ। ਨਾਲ ਹੀ ਥੋੜ੍ਹੇ ਫਾਸਲੇ ਤੇ ਸੂਰਤ ਸਿੰਘ ਜੀ ਨੇ ਖੂਹੀ ਦਾ ਪ੍ਰਬੰਧ ਕਰ ਲਿਆ। ਬਾਬੇ ਪ੍ਰੇਮ ਸਿੰਘ ਸੁਖਈ ਨੇ ਕੱਖਾਂ ਕਾਨਾਂ ਦੀਆਂ ਛਪਰੀਆਂ ਪਾ ਕੇ, ਖੂਹੀ ਲਾ ਕੇ ਸ਼ਹੀਦੀ ਬੁੰਗਾ ਰਚਾ ਲਿਆ।

ਗੱਲ ਕੀ ਸ੍ਰੀ ਭੈਣੀ ਸਾਹਿਬ ਦਾ ਰਾਮਸਰ ਵਾਲਾ ਭਾਗ ਏਸ ਸਾਲ ਕਾਫੀ ਉਸਾਰੀ ਹੇਠ ਸੀ। ਇਕ ਦਿਨ ਅਜੇਹਾ ਆ ਗਿਆ ਕਿ ਸਿੱਖਾਂ ਨੇ ਸਤਿਗੁਰੂ ਜੀ ਪਾਸ ਸ਼ਿਕਾਇਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਮਰਯਾਦਾ ਰਹਿਤ ਲੋਕਾਂ ਦੀ ਵਸੋਂ ਰਾਮਸਰ ਦੇ ਇਲਾਕੇ ਵਿੱਚ ਬੰਦ ਕਰ ਦਿੱਤੀ ਜਾਵੇ। ਉੱਤਰ ਵਿਚ ਸਤਿਗੁਰਾਂ ਬਚਨ ਕੀਤਾ, "ਘਾਬਰੋ ਨਾ ਸਭ ਕੁਝ ਠੀਕ ਹੋ ਜਾਏਗਾ, ਆ ਗਿਆ ਹੈ ਮੁਨਾਸਬ ਪ੍ਰਬੰਧ ਕਰਨ ਵਾਲਾ।" (ਇਸ਼ਾਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲ ਸੀ)

ਜਿਥੇ ਨਿੱਕੀ ਮੋਟੀ ਹਰ ਸਾਲ ਦੀ ਉਸਾਰੀ ਹੁੰਦੀ ਰਹੀ। ਉੱਥੇ ਰੋਜ਼ਾਨਾ ਅਖੰਡ ਪਾਠ ਜਾਂ ਸਾਧਾਰਨ ਪਾਠ ਦੇ ਭੋਗ ਵੀ ਨਿਤ ਪੈਂਦੇ ਰਹਿਣੇ ਤੇ ਕੜਾਹ ਪ੍ਰਸ਼ਾਦ ਵੀ ਹਾਜਰ ਸੰਗਤ ਰੋਜ਼ ਛਕਦੀ। ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਉਹਨੀਂ ਦਿਨੀਂ ਉਂਜ ਵੀ ਨਿਤ ਹੀ ਹੁੰਦਾ।

ਤਬੇਲੇ ਦੀ ਲੋੜ ਵੀ ਵਧ ਗਈ। ਸੋ ਪੁਰਾਣੇ ਤਬੇਲੇ ਨਾਲ ਇਕ ਹੋਰ ਤਬੇਲੇ ਲਈ ਜ਼ਮੀਨ ਪ੍ਰਾਪਤ ਕਰ ਲਈ ਗਈ, ਜਿਸ ਵਿਚ ਅੱਜ ਕੱਲ੍ਹ ਗਊਆਂ ਮਹੀਆਂ ਤੇ ਗਾਡੀਆਂ ਦਾ ਪ੍ਰਬੰਧ ਹੈ। ਇਸ ਤਬੇਲੇ ਦੀ ਤਿਆਰੀ ਵੀ ਰਾਤੋ ਰਾਤ ਕਰਵਾਈ। ਦੋਖੀਆਂ ਨੇ ਇਸ ਬਾਬਤ ਗੁਆਂਢੀ ਨਰੈਣ (ਜੱਟ) ਨੂੰ ਉਕਸਾਇਆ ਤੇ ਉਹ ਤਬੇਲੇ ਦੀ ਪੂਰਬੀ ਦੀਵਾਰ ਦੀ ਉਸਾਰੀ ਸਮੇਂ ਨੀਹਾਂ ਵਿਚ ਆ ਕੇ ਡਿੱਗ ਪਿਆ। ਆਖੇ, ਮੈਂ ਤਾਂ ਨਹੀਂ ਏਥੋਂ ਹਟਣਾ, ਮੇਰੇ ਖੇਤ ਦੀ ਗੁੱਠ ਵਿਗੜਦੀ ਹੈ, ਮੈਂ ਨਹੀਂ ਏਥੇ ਨੀਂਹ ਧਰਨ ਦੇਣੀ। ਅੰਤ ਥਾਣੇ ਇਤਲਾਹ ਹੋਈ। ਹਥਕੜੀਆਂ ਨਰੈਣ ਨੂੰ ਲੱਗ ਗਈਆਂ। ਫੇਰ ਜਲਦੀ ਹੀ ਸਮਝੌਤਾ ਹੋ ਗਿਆ। ਤਬੇਲਾ ਮੁਕੰਮਲ ਹੋਣ ਉਤੇ ਝਗੜੇ ਵਾਲੀ ਥਾਂ ਦਾ ਪਾਸਾ ਗੱਡਿਆਂ ਵਾਲਿਆਂ ਦੇ ਹਵਾਲੇ ਕੀਤਾ ਗਿਆ। ਇਕ ਪਾਸਾ ਤੂੜੀ ਲਈ ਰਿਜ਼ਰਵ ਰੱਖਿਆ, ਇਕ ਬੰਨੇ ਦਾਣੇ ਵਾਸਤੇ ਕੋਠੜੀ ਨਿਸ਼ਚਿਤ ਕੀਤੀ ਗਈ। ਬਾਬਾ ਵਜੀਰ ਸਿੰਘ ਜੀ ਜੋ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੰਤਾਨ ਦੇ ਖਿਡਾਵੇ ਸਨ, ਏਥੇ ਪਸ਼ੂਆਂ ਲਈ ਦਾਣਾ ਵੰਡਿਆ ਕਰਦੇ।

ਇਸ ਤਬੇਲੇ ਦਾ ਦਰਵਾਜਾ ਉਚੇਚਾ ਰਾਮਸਰ ਵੱਲ ਰੱਖਿਆ ਗਿਆ-ਪਰ ਚੌਂਕੀ ਪਹਿਰੇ ਸਮੇਂ, ਕੁੰਜੀ ਪੁਲਿਸ ਵਾਲੇ ਕੋਲ ਰਖਦੇ। ਕਹਿੰਦੇ, ਜੇ ਚਾਬੀ ਸਾਡੇ ਪਾਸ ਨਾ ਹੋਈ ਤਾਂ ਪਤਾ ਨਹੀਂ ਕੀ ਕਰ ਸੁਟਣਾ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ੩੪ ਸਾਲ ਦੀ ਗੁਰਤਾ ਸਮੇਂ ਸ੍ਰੀ ਭੈਣੀ ਸਾਹਿਬ ਦਾ ਰਾਜਸੀ ਮਹੱਤਵ ਜਿਉਂ ਕਾ ਤਿਉਂ ਸੀ। ਉਸ ਦਾ ਜ਼ਿਕਰ ਕਿਸੇ ਵੱਖਰੇ ਭਾਗ ਵਿੱਚ ਹੋਵੇਗਾ ਪਰ ਉੱਪਰਲੀ ਸਤਹ ਤੇ ਧਰਮ ਕਰਮ ਦੀ ਪਰਧਾਨਤਾ ਸਿਖਰਾਂ ਤੇ ਸੀ। ਭੈਣੀ ਸਾਹਿਬ ਡੇਰੇ ਦੇ ਸਾਰੇ ਹੀ ਵਸਨੀਕ ਅੰਮ੍ਰਿਤ ਵੇਲੇ ਸਕੇਸ਼ ਇਸ਼ਨਾਨ ਕਰਦੇ। ਭਜਨ ਕਰਦੇ ਦਿਨ ਚੜ੍ਹਨ ਤਕ। ਬਾਣੀ ਪੜ੍ਹਦੇ ਸੁਣਦੇ। ਹਰ ਰੋਜ਼ ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਬਣਦਾ। ਦਰਸ਼ਨਾਰਥੀਆਂ ਨੂੰ ਉਚੇਚਿਆਂ ਪਰਸ਼ਾਦ ਛਕਾਇਆ ਜਾਂਦਾ। ਸਤਿਗੁਰੂ ਜੀ ਪਾਸ ਆਪਣੇ ਪਾਪ ਅਪਰਾਧ ਬਖਸ਼ਾਣ ਵਾਲੇ ਹਨ੍ਹੇਰੇ ਸਵੇਰੇ ਆਉਂਦੇ ਹੀ ਰਹਿੰਦੇ। ਸ੍ਰੀ ਸਤਿਗੁਰੂ ਜੀ ਹਰੇਕ ਨੂੰ ਸਾਧਾਰਨ ਪਾਠ ਜਾਂ ਅਖੰਡ ਪਾਠ ਕਰਨ ਦੀ ਆਗਿਆ ਦੇ ਕੇ ਪਾਪ ਮੁਕਤ ਕਰ, ਅਗੋਂ ਲਈ ਸੱਤਿ ਮਾਰਗ ਤੇ ਚਲਣ ਦੀ ਪ੍ਰੇਰਨਾ ਕਰਦੇ। ਅੱਠੋ ਪਹਿਰ ਹੀ ਗ੍ਰੰਥ ਸਾਹਿਬ ਜੀ ਦੇ ਪਾਠ ਹੁੰਦੇ ਰਹਿੰਦੇ। ਬਾਹਰਲੇ ਸਰੀਰ ਵੀ ਏਥੇ ਪਾਠੀਆਂ ਲਈ ਖਰਚ ਆਦਿ ਦੀ ਭੇਟਾ ਭੇਜ ਪਾਠ ਕਰਵਾਂਦੇ ਰਹਿੰਦੇ।

ਸ੍ਰੀ ਸਤਿਗੁਰੂ ਜੀ ਦੇ ਅੰਤਿਮ ਡੇਢ ਦੋ ਦਹਾਕਿਆਂ ਵਿੱਚ ਹੇਠ ਲਿਖੇ ਸਰੀਰਾਂ ਨੇ ਵੱਖ ਵੱਖ ਵਿਭਾਗਾਂ ਵਿਚ ਮਨ ਧਨ ਨਾਲ ਸੇਵਾ ਕਰਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ:-

**(੧) ਸਰਕਾਰੇ ਦਰਬਾਰੇ :**

ਸੰਤ ਦਾਨ ਸਿੰਘ ਅਤੇ ਮਹੰਤ ਸੇਵਾ ਸਿੰਘ ਜੀ ਕਲਾਲ ਮਾਜਰਾ (ਅੰਬਾਲਾ) ਵਾਲੇ।

**(੨) ਖੇਤੀ ਬਾੜੀ :**

ਮਹੰਤ ਗੁਰਦਿੱਤ ਸਿੰਘ ਜੀ ਮੋਰੋਂ ਵਾਲੇ ਖੇਤੀ ਬਾੜੀ ਦਾ ਪ੍ਰਬੰਧ ਕੀਤਾ ਕਰਵਾਇਆ ਕਰਦੇ।

**(੩) ਲੰਗਰ :**

ਭਾਈ ਸੁਧ ਸਿੰਘ ਜੀ ਦਾਲਾ ਰਿੰਨ੍ਹਦੇ, ਬਾਬਾ ਥੰਮਣ ਸਿੰਘ ਜੀ ਮਲਵਈ ਜਲ ਭਰਦੇ, ਬਾਬਾ ਹੀਰਾ ਸਿੰਘ ਜੀ ਕੁਬਿਆਂ

ਵਾਲੇ ਆਟਾ ਗੁੰਨ੍ਹਦੇ, ਸਿਆਹੜਾ ਸਿੰਘ ਜੀ ਪਰਸ਼ਾਦੇ ਪਕਾਉਂਦੇ, ਭਾਈ ਮਨਸਾ ਸਿੰਘ ਅਤੇ ਮਾਈ ਕਰਮ ਕੌਰ ਜੀ ਲੋਹ ਝੋਕਦੇ। ਸਵੇਰ ਵੇਲੇ ਪਰਸ਼ਾਦ ਵਰਤਾਉਂਦੇ ਭਾਈ ਸੇਵਾ ਸਿੰਘ ਜੀ ਅਤੇ ਸ਼ਾਮ ਨੂੰ ਭਾਈ ਅਰਵੇਲ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਛੂਤੀਏ ਤੇ ਹਜ਼ੂਰੀ ਲਾਂਗਰੀ ਬਾਬਾ ਰਾਘੋ ਸਿੰਘ ਜੀ।

(੪) **ਕੀਰਤਨ :**

ਬਾਬਾ ਝਾਬਾ ਸਿੰਘ ਜੀ ਸੂਰਮਾ ਸ਼ਬਦ ਗਾਇਨ ਕਰਦੇ। ਭਾਈ ਗੁਰਮੁਖ ਸਿੰਘ ਜੀ ਸੂਰਮਾ ਢੋਲਕੀ ਤੇ ਕੈਂਸੀਆਂ ਬਜਾਉਂਦੇ। ਮਹੰਤ ਗੁਰਦਿੱਤ ਸਿੰਘ ਜੀ ਸਿਤਾਰ ਵਜਾਉਂਦੇ, ਸੰਤ ਰਾਗਾ ਸਿੰਘ ਜੀ ਹਜ਼ੂਰੀ ਗੜਵਈ, ਮਾਈ ਹੁਕਮੀ, ਮਾਈ ਘੁਲੀ, ਮਾਈ ਗੁਰਦੇਈ, ਮਾਈ ਸ਼ਿਵ ਕੌਰ ਅਤੇ ਸੁਹੇਲ ਸਿੰਘ ਜੀ ਬਿਲਗੇ ਵਾਲੇ ਕੀਰਤਨ ਵਿਚ ਸਾਥ ਦਿੰਦੇ।

(੫) **ਹਜ਼ੂਰੀ ਜਥਾ :**

ਬਾਬਾ ਹੀਰ ਸਿੰਘ ਟਿੱਕਾ ਚੋਰੀ ਬਰਦਾਰ ਬਾਬਾ ਗੋਧਾ ਸਿੰਘ ਜੀ ਅਬਲੂ, ਭਾਈ ਹਰਨਾਮ ਸਿੰਘ ਜੀ ਨਥਾਣੀਏ, ਸੰਤ ਹਰਨਾਮ ਸਿੰਘ ਜੀ ਦਰਜੀ ਸਿਖ, ਸੰਤ ਮਿਹਰ ਸਿੰਘ ਜੀ ਲੋਪੋ ਕਿਆਂ ਵਾਲੇ (ਆਪ ਨੇ ਅੰਮ੍ਰਿਤਸਰ ਬੁਚੜ ਬੱਧ ਵਿਚ ਭਾਗ ਲਿਆ ਸੀ ਪਰ ਕੁਛ ਜ਼ਰੂਰੀ ਕਾਰਨਾਂ ਕਰਕੇ ਸੰਤਾ ਸਿੰਘ ਨਾਮ ਰਖ ਵਿਚਰ ਰਹੇ ਸਨ) ਬਾਬਾ ਲਾਲ ਸਿੰਘ ਜੀ ਲਤਾਲੀਏ, ਬਾਬਾ ਵੀਰ ਸਿੰਘ ਜੀ ਚੁੰਨੀ ਮਛਲੀ ਅਤੇ ਗਹਿਲਾਂ ਵਾਲੇ ਸੰਤ ਮੰਗਲ ਸਿੰਘ ਜੀ।

(੬) **ਅਸਤਬਲ :**

ਉਹਨੀ ਦਿਨੀ: ੨੪-੩੦ ਘੋੜੇ ਘੋੜੀਆਂ ਦੌਰੇ ਆਦਿ ਲਈ ਰੱਖੇ ਹੋਏ ਸਨ। ਵਧ ਹੋਣ ਤੇ ਵੇਚ ਦੇਣੇ ਹੇਠ ਲਿਖੇ ਨਾਮਾਂ ਦੇ ਘੋੜੇ ਘੋੜੀਆਂ ਪ੍ਰਸਿੱਧ ਸਨ।

(੧) ਕੁੱਲੀ (ਇਹ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਪ੍ਰਿਯ ਘੋੜੀ ਸੀ ਜਿਸ ਤੇ ਆਪ ਸਵਾਰੀ ਕਰ ਕੇ ਨਿਸਚਿੰਤ ਹੋ ਜਾਂਦੇ) (੨) ਕੁਲੀ ਦੀ ਛੋਟੀ ਭੈਣ ਮੋਰਾਂ (੩) ਚੰਬੀ (੪) ਸਤਲਾਣੀਂ (੫) ਮਾਧੋ (ਘੋੜਾ) (੬) ਭੂਪਾਲੀਆ (੭) ਵਢ ਖਾਣਾ (੮) ਵਢਖਾਣੀ (੯) ਬਾਵਾ (੧੦) ਗੂਟ (੧੧) ਲੰਡਾ (੧੨) ਬੂਟਾ ਸਿੰਘ ਉਗਰਾਹੀਏ ਵਾਸਤੇ (੧੩) ਸਬਜ਼ੀ ਘੋੜੀ (੧੪) ਸ਼ਿੰਗਰਫ਼ ਘੋੜਾ (੧੫) ਸਬਜ਼ਾ ਆਦਿ।

ਘੋੜਿਆਂ ਦੇ ਦਰੋਗਾ ਸਨ ਸੰਤ ਸੁਹੇਲ ਸਿੰਘ ਜੀ ਬਿਲਗੇ ਵਾਲੇ। ਆਪ ਬੜੇ ਧੱੜਲੇਦਾਰ, ਉਦਾਰ ਤੇ ਖਾੜਕੂ ਸੁਭਾਉ ਦੇ ਸਨ। ਮਾਤਾ ਜੀਉਣ ਕੌਰ ਜੀ ਤੱਕ ਵੀ ਆਪ ਦੇ ਪ੍ਰਭਾਵ ਤੇ ਸ਼ਖਸੀਅਤ ਦੀ ਕਦਰ ਕਰਦੇ। ਹੋਰ ਕੁਝ ਸਰੀਰਾਂ ਦੇ ਨਾਮ ਜੋ ਘੋੜਿਆਂ ਦੀ ਸੇਵਾ ਕਰਦੇ: ਸ੍ਰੀ ਸੇਵਾ ਸਿੰਘ ਜੀ ਬਖਸ਼ੀ (ਬ੍ਰਾਹਮਣ, ਭੈਣੀ ਸਾਹਿਬ), ਬਾਈ ਸੇਵਾ ਸਿੰਘ ਜੀ ਰੁੜਕਾ, ਬਾਬਾ ਟਹਿਲ ਸਿੰਘ ਜੀ, ਬਾਬਾ ਨਿਧਾਨ ਸਿੰਘ ਜੀ ਮਜਹਬੀ, ਬਾਬਾ ਪਾਖਰ ਸਿੰਘ ਜੀ, ਬਾਬਾ ਮਸਤਾਨ ਸਿੰਘ ਜੀ, ਕਾਰੀਗਰ ਗੁਰਮੁਖ ਸਿੰਘ ਜੀ ਅੰਬਰਸਰੀਏ।

(੭) **ਪਸ਼ੂ-ਵਾੜਾ :**

੨੦ ਦੇ ਕਰੀਬ ਮੱਝਾਂ ਤੇ ਏਦੂੰ ਘਟ ਗਊਆਂ ਦਾ ਪ੍ਰਬੰਧ ਨਵੇਂ ਤਬੇਲੇ ਵਿਚ ਹੁੰਦਾ। ਏਸ ਤਬੇਲੇ ਦੇ ਮੁਖੀ ਸਨ ਸੰਤਾ ਸਿੰਘ ਜੀ ਮਲਵਈ। ਆਪ ਦੇ ਪ੍ਰਬੰਧ ਹੇਠ ਗਊਆਂ ਮਹੀਆਂ ਦੀ ਸੰਭਾਲ ਕਰਦੇ ਸੰਤ ਕਿਸ਼ਨ ਸਿੰਘ ਜੀ, ਜੈ ਸਿੰਘ ਜੀ ਸੋਧੀ, ਭਾਈ ਭੂਪ ਸਿੰਘ ਜੀ, ਬਾਬਾ ਸ਼ਰਮ ਸਿੰਘ ਜੀ ਕੁਨੂੰ ਤੇ ਭਾਈ ਗੁਰਬਖਸ਼ ਸਿੰਘ ਜੀ ਫਰਤੂ। ਹੇਣੂ ਮਾਲ ਦੀ ਰਖਵਾਲੀ ਮਹੰਤ ਵੀਰ ਸਿੰਘ ਜੀ ਜਹਾਨ, ਰਾਮਪੁਰ ਵਾਲੇ ਕਰਦੇ, ਆਪ ਜੀ ਨੇ ਆਪਣੀ ਅਕਲ ਸਿਆਣਪ ਨਾਲ ਰਾਈਆਂ ਵਾਲੇ ਮੁਕੱਦਮੇ ਵਿਚ ਵੀ ਅਗਵਾਈ ਕੀਤੀ ਸੀ।

(੮) **ਊਠ-ਵਾੜਾ:**

ਉਗਰਾਹੀ ਆਦਿ ਵਾਸਤੇ ਜਿੱਥੇ ਗੱਡੇ ਵਗੈਰਾ ਜਾਂਦੇ ਓਥੇ ਊਠਾਂ ਦਾ ਪ੍ਰਬੰਧ ਵੀ ਸੀ। ਸੋ ਹੇਠ ਲਿਖੇ ਸਰੀਰ ਆਮ ਉਗਰਾਹੀ ਤੇ ਦੂਜੀਆਂ ਵਸਤਾਂ ਦੀ ਲਿਆਵਾ ਜਾਈ ਲਈ ਊਠਾਂ ਦੀ ਵਰਤੋਂ ਕਰਦੇ। ਇਨ੍ਹਾਂ ਦੇ ਮਹੰਤ ਸਨ ਬਾਬਾ ਵੀਰ ਸਿੰਘ ਜੀ ਘੁਕੇ ਵਾਲੀਏ, ਭਾਈ ਮੰਤਾ ਸਿੰਘ ਅਤੇ ਸੁਰਜਨ ਸਿੰਘ ਜੀ ਭੋਮੇ ਵਡਾਲੀਏ। ਚੁੰਨ੍ਹੀ ਵਾਲੇ ਹਰਨਾਮ ਸਿੰਘ ਜੀ, ਇੰਦਰ ਸਿੰਘ ਜੀ, ਗੰਡਾ ਸਿੰਘ ਜੀ, ਮੋਹਣ ਸਿੰਘ ਜੀ, ਸੋਹਣ ਸਿੰਘ ਜੀ, ਸੁੰਦਰ ਸਿੰਘ ਜੀ, 'ਬੰਬੂ' ਨਥਾ ਸਿੰਘ ਜੀ ਤੇ ਸਮੁੰਦ ਸਿੰਘ ਮਜਹਬੀ ਅਤੇ ਜੀਉਣ ਸਿੰਘ ਜੀ ਢੋਲੇ ਗੋਲੇ ਵਾਲੇ ਸਹਾਇਕ ਸਨ।

(੯) **ਗੱਡਿਆਂ ਵਾਲੇ:**

ਉਹਨੀਂ ਦਿਨੀਂ ਛੇ ਗੱਡੇ ਅੱਠੇ ਪਹਿਰ ਸਮੇਤ ਬਲਦਾਂ ਹਾਜ਼ਰ ਰਹਿੰਦੇ। ਜਿਨ੍ਹਾਂ ਨਾਲ ਉਗਰਾਹੀ ਦਾਣੇ ਦੂਰ ਦੂਰ ਤੋਂ ਢੋਏ ਜਾਂਦੇ, ਬਾਲਣ ਤੇ ਪੱਠੇ ਆਦਿ ਡੇਰੇ ਵਿਚ ਲਿਆਂਦੇ ਜਾਂਦੇ। ਏਸ ਗਰੁਪ ਦੇ ਮੁਖੀ ਸਨ ਮਹੰਤ ਜਵਾਲਾ ਸਿੰਘ ਜੀ ਚੱਘਾ, ਭਾਈ ਦੇਵਾ ਸਿੰਘ ਜੀ ਬੁਲਾੜੀ, ਮੰਗਲ ਸਿੰਘ ਜੀ ਗਹਿਲਾਂ ਵਾਲੇ। ਇਨ੍ਹਾਂ ਦੇ ਸਹਾਇਕ ਸਨ, ਸ੍ਰੀ ਜੈ ਸਿੰਘ ਬਿੱਲਾ ਪਿੰਡ ਗੜ੍ਹੀ (ਜਲੰਧਰ), ਮਹੰਤ ਕੌਲਾ ਸਿੰਘ ਜੀ, ਸ੍ਰੀ ਮਾਘਾ ਸਿੰਘ ਜੀ ਅਬੌੜੀਆਂ, ਭਾਈ ਮੰਨਾ ਸਿੰਘ ਜੀ ਮਲਵਈ, ਬਾਜੇਵਾਲੇ ਬਿਸ਼ਨ ਸਿੰਘ ਜੀ 'ਘੱਕੂ'।

(੧੦) **ਆਟਾ:**

ਪੀਹਣ ਕਰਦੇ ਭਾਈ ਮਹਾਂ ਸਿੰਘ ਜੀ, ਏਹ ਕੱਲੇ ਹੀ ਲਗਾਤਾਰ ਲਗ ਕੇ ਸੌ ਸੌ ਬੋਰੀ ਪੀਹਣ ਕਰ ਦਿੰਦੇ। ਮਾਈ.

ਹੁਕਮੀ, ਮਾਈ ਖੇਮੀ, ਮਾਈ ਭਾਗਣ, ਖੇਮੀ ਦੂਜੀ ਤੇ ਮਾਈ ਭਗਵਾਨੀ ਜੀ ਵੀ ਪੀਹਣ ਕਰਦੇ। ਆਟਾ ਪੀਂਹਦੇ ਸਨ ਬਾਬਾ ਲਹਿਣਾ ਸਿੰਘ ਜੀ।

(੧੧) **ਗੋਹਾ ਕੂੜਾ:**

ਇਹ ਨਿਰਮਾਣ ਸੇਵਾ ਮਾਈ ਘੁਲੀ ਤੇ ਕੋਲੋਂ ਹੋਰ ਸਹਾਇਕਾਂ ਨਾਲ ਕਰਦੀਆਂ।

(੧੨) **ਲੋਹਾਰਾ:**

ਡੇਰੇ ਦੇ ਹਰ ਤਰ੍ਹਾਂ ਦੇ ਲੁਹਾਰੇ ਕੰਮ ਲਈ ਸੰਤ ਵਸਾਖਾ ਸਿੰਘ ਜੀ ਪ੍ਰੇਮ ਭਰਪੂਰ ਸੇਵਾ ਕਰਦੇ।

(੧੩) **ਲੱਕੜ ਦਾ ਹਰ ਪ੍ਰਕਾਰ ਦਾ ਕੰਮ:**

ਬਾਬਾ ਹੀਰਾ ਸਿੰਘ ਜੀ 'ਤਿੰਨ ਖਾਣ' ਹੀ ਕਰਦੇ। ਜ਼ਰੂਰਤ ਸਮੇਂ ਹੋਰ ਸਰੀਰ ਵੀ ਆ ਮਦਦ ਕਰਦੇ ਪਰ ਮੁੱਖ-ਪ੍ਰਬੰਧਕ ਏਹੋ ਹੀ ਸਨ।

(੧੪) **ਪਾਠੀ:**

ਗੁਪਤ ਪਰਗਟ ਪਾਠ ਕਰਨ ਵਾਲੀ ਹੇਠ ਲਿਖੀ ਟੀਮ ਸੀ: ਸੰਤ ਲਛਮਣ ਸਿੰਘ ਜੀ, ਬਾਬਾ ਖੁਸ਼ਹਾਲ ਸਿੰਘ ਜੀ, ਭਾਈ ਸੁਹੇਲ ਸਿੰਘ ਜੀ ਬਿਲਗਾ, ਭਾਈ ਗੋਧਾ ਸਿੰਘ ਜੀ ਅਬਲੂ, ਸਿਆਹੜ (ਲੁਧਿਆਣਾ) ਦੇ ਭਾਈ ਵੀਰ ਸਿੰਘ ਜੀ ਅਤੇ ਕਨ੍ਹਈਆ ਸਿੰਘ ਜੀ।

(੧੫) **ਸਫਰਸੈਨਾ:**

ਬਾਬਾ ਚੇਤ ਸਿੰਘ ਜੀ ਆਸਲਾਂ ਵਾਲੇ ਜਥੇਦਾਰ, ਭਾਈ ਸਾਧੂ ਸਿੰਘ ਜੀ ਰਾਮਦਾਸੀਆ, ਭਾਈ ਚੰਦਾ ਸਿੰਘ ਜੀ ਸੁਖਈ, ਮਾਘਾ ਸਿੰਘ ਜੀ ਮੁਖਈ ਅਤੇ ਬਾਬਾ ਬੁੱਲੇ ਸ਼ਾਹ ਜੀ।

(੧੬) **ਗੱਦੀ ਸਾਹਿਬ ਦੇ ਸੇਵਕ:**

ਜਿਸ ਚੁਬਾਰੇ ਵਿਚ ਗੁਰੂ ਹਰੀ ਸਿੰਘ ਜੀ ਨਿਵਾਸ ਰਖਦੇ ਰਹੇ ਉਸ ਨੂੰ ਅੱਜ ਗੱਦੀ ਸਾਹਿਬ ਵਾਲਾ ਚੁਬਾਰਾ ਕਰਕੇ ਪੁਕਾਰਿਆ ਜਾਂਦਾ ਹੈ। ਅੰਤਮ ਦਿਨਾਂ ਵਿੱਚ ਹੇਠ ਲਿਖੇ ਸਰੀਰ ਉੱਥੋਂ ਦੇ ਸੇਵਕਾਂ ਵਿੱਚੋਂ ਸਨ: ਬਾਬਾ ਹੀਰਾ ਸਿੰਘ ਜੀ ਛੈਣਿਆਂ ਵਾਲੇ, ਸੁੰਦਰ ਸਿੰਘ ਜੀ ਢਮੋਟੀਆਂ, ਬਾਬਾ ਕੁਜਰਤ ਸਿੰਘ ਅਤੇ ਸੰਤ ਜੀਉਣ ਸਿੰਘ ਜੀ ਝੱਬਰ।

(੧੭) **ਮੁਤਫਰਕ**

ਪਿੰਡ ਰਾਜੇ ਦੇ ਘੁਮਿਆਰ ਸਿਖ ਰਾਜਾ ਸਿੰਘ ਜੀ ਤਾਂ ਡੇਰੇ ਦੀਆਂ ਪੱਟੀਆਂ, ਪਲਾਣਿਆਂ ਵਗੈਰਾ ਦੀ ਉਣਾਈ ਜਾਰੀ ਰਖਦੇ ਅਤੇ ਹਰ ਤਰ੍ਹਾਂ ਦੀ ਵਰਤੋਂ ਵਿਚ ਆਉਣ ਵਾਲੀਆਂ ਮੁੰਜ ਦੀਆਂ ਲੱਜਾਂ ਭਾਈ ਸੰਗ ਸਿੰਘ ਜੀ ਰਾਮਦਾਸੀਏ ਸੰਤ ਵਟਦੇ।

(ਨੋਟ: ਇਨ੍ਹਾਂ ਨਾਮਾਂ ਦੇ ਵਿਭਾਗ-ਵੇਰਵੇ ਲਈ ਮੈਂ ਸ੍ਰ. ਸਵਰਨ ਸਿੰਘ ਸਪੁੱਤਰ ਸੰਤ ਗੁਰਮੁਖ ਸਿੰਘ ਜੀ ਝੱਬਰ ਕਰੀਵਾਲਾ ਦਾ ਕਿਰਤੱਗਯ ਹਾਂ। ਉਨ੍ਹਾਂ ਦੀ ਲਿਖਤ ਨੇ ਇਹਨਾਂ ਸਜਣਾਂ ਦੇ ਨਾਮ ਠਾਮ ਵਿਚ ਮੇਰੀ ਸਹਾਇਤਾ ਕੀਤੀ ਹੈ।)

ਇੰਜ ਜਦੋਂ ਸ੍ਰੀ ਸਤਿਗੁਰੂ ਜੀ ਦਾ ਆਯੂ ਪੈਰੋ ਪੈਰ ਅਸਤਾਚਲ ਨੂੰ ਜਾ ਰਿਹਾ ਸੀ ਤਾਂ ਸ੍ਰੀ ਭੈਣੀ ਸਾਹਿਬ ਦੇ ਜੀਵਨ ਵਿੱਚ ਇੱਕ ਸਥਿਰਤਾ ਆ ਰਹੀ ਸੀ। ਨਾਲ ਹੀ ਬਾਲ-ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀਪਲ ਚੜ੍ਹਦੀਆਂ ਕਲਾਂ ਵਿੱਚ ਆ ਰਹੇ ਸਨ। ਆਪ ਦੀ ਉਮਰ ਓਸ ਘੜੀ ਸਤਾਰਾਂ ਸਾਲ ਦੀ ਸੀ, ਜਦੋਂ ਪਿਤਾ ਸਤਿਗੁਰੂ ਜੀ ਦੇ ਪ੍ਰਾਣ ਮਹਾ ਪ੍ਰਾਣ ਵਿਚ ਸਮਾ ਗਏ। ਆਪ ਨੇ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਨੂੰ ਕਿਸ਼ੋਰ ਮੋਢਿਆਂ ਤੇ ਉਠਾਇਆ ਤੇ ਆਪਣੀ ਕੁਸ਼ਾਗਰ ਬੁੱਧੀ ਕਾਰਨ ਤੇਜ਼ੀ ਨਾਲ ਸ੍ਰੀ ਮਾਤਾ ਜੀਉਣ ਕੌਰ ਜੀ ਦੀ ਅਗਵਾਈ ਹੇਠ ਅਤੇ ਹੋਰ ਬਜ਼ੁਰਗਾਂ ਦੀ ਸਹਾਇਤਾ ਲੈ ਸ੍ਰੀ ਭੈਣੀ ਸਾਹਿਬ ਦੇ ਪ੍ਰਬੰਧ ਨੂੰ ਪੱਕਿਆਂ ਕੀਤਾ ਤੇ ਲੋੜ ਅਨੁਸਾਰ ਇਸ ਵਿੱਚ ਵਾਧੇ ਲਿਆਂਦੇ। ਕੇਂਦਰ ਨੂੰ ਪ੍ਰਪਕ ਕਰ ਆਪ ਜੀ ਨੇ ਗੁਰ-ਸਿੱਖ ਫੁਲਵਾੜੀ ਵਿੱਚ ਵੀ ਕਈ ਅਜਿਹੇ ਨਵੇਂ ਸੁਧਾਰ ਕੀਤੇ ਜਿਸ ਤੋਂ ਨਾਮਧਾਰੀ ਜਗਤ ਦੀ ਵਿਸ਼ੇਸ਼ਤਾ ਅਤੇ ਮਹਾਨਤਾ ਪ੍ਰਗਟ ਰੂਪ ਵਿਚ ਝਲਕਣ ਲੱਗ ਪਈ। ਆਪ ਜੀ ਦੇ ਸਮੇਂ ਵਿੱਚ ਪੁਲਿਸ ਚੌਕੀ ਉਠ ਗਈ ਤੇ ਸ੍ਰੀ ਭੈਣੀ ਸਾਹਿਬ ਬੰਧਨ ਮੁਕਤ ਹੋ ਗਿਆ।

ਏਸੇ ਨਜ਼ਰ-ਬੰਦੀ ਕੈਂਪ ਨੂੰ ਜਦੋਂ ਮੁੜ ਰਾਹਤ ਮਿਲੀ ਤਾਂ ਸੁਤੰਤਰਤਾ ਸੰਗਰਾਮੀਆਂ ਦਾ ਇਹ ਸਥਾਨ ਦੁਬਾਰਾ ਅਗਰ ਦੂਤ ਬਣ ਗਿਆ। ਸ੍ਰੀ ਜਵਾਹਰ ਲਾਲ ਜੀ, ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਜੀ ਆਦਿ ਦੇਸ਼ ਦੇ ਮਹਾਨ ਨੇਤਾ ਗਣ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਵਿੱਚ ਫ਼ਖ਼ਰ ਮਹਿਸੂਸ ਕਰਨ ਲੱਗੇ ਅਤੇ ਏਸ ਹਕੀਕਤ ਨੂੰ ਸਮਝਣ ਲੱਗੇ ਕਿ ਆਜ਼ਾਦੀ ਦੀ ਜੰਗ ਦੀ ਅਹਿੰਸਕ ਯੁੱਧ ਨੀਤੀ, ਮਹਾਤਮਾ ਗਾਂਧੀ ਜੀ ਨੇ ਹੀ ਨਹੀਂ ਸਗੋਂ ਉਨ੍ਹਾਂ ਤੋਂ ਪਹਿਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਏਸ ਮਹਾਨਤਾ ਭਰੀ ਨਗਰੀ ਚੋਂ ਹੀ ਐਲਾਨੀ ਸੀ। ਜਿਸ ਆਜ਼ਾਦੀ ਦੀ ਰੂਪ ਰੇਖਾ ਬਾਰ੍ਹਵੇਂ ਸਤਿਗੁਰੂ ਜੀ ਨੇ ਕਲਪਣਾ ਕੀਤੀ ਸੀ, ਭਾਂਵੇਂ ਉਂਜ ਦੀ ਨਹੀਂ, ਫੇਰ ਵੀ ਅੱਜ ਜਦੋਂ ਭਾਰਤ ਭੂਮੀ ਵਿਦੇਸ਼ੀ ਰਾਜ ਤੋਂ ਛੁਟਕਾਰਾ ਹਾਸਲ ਕਰਕੇ ਅਗਾਂਹ ਨੂੰ ਮੰਜ਼ਲਾਂ ਮਾਰ ਰਹੀ ਹੈ, ਸ੍ਰੀ ਭੈਣੀ ਸਾਹਿਬ ਇਹ ਫ਼ਖ਼ਰ ਕਰਨ ਦਾ ਹੱਕਦਾਰ ਹੈ ਕਿ ਉਸ ਦੇ ਫੂਕੇ ਹੋਏ ਸਿੰਘ ਨਾਦ ਨੇ ਹੀ ਦੇਸ਼ ਦੇ ਕਲਿਆਣ ਦਾ ਮਾਰਗ ਖੋਲ੍ਹਿਆ।

ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਰਸੇ ਵਿਚ ਮਿਲੇ ਸ੍ਰੀ ਭੈਣੀ ਸਾਹਿਬ ਨੂੰ ਮੁੜ ਉਸਾਰ ਕੇ ਇਸ ਤੀਰਥ ਦੀ ਮਹਾਨਤਾ ਲੋਕ-ਜੀਵਨ ਵਿੱਚ ਪੂਰੀ ਤਰ੍ਹਾਂ ਸਥਾਪਤ ਕਰ ਰਹੇ ਹਨ।

# ਤਾਰਾ ਸਿੰਘ ਅਨਜਾਣ ਦੁਆਰਾ ਰਚਿਤ-
# 'ਜਿਨ ਟੁੱਟੀ ਲਈ ਮਿਲਾਇ' : ਪਾਠਗਤ ਅਧਿਐਨ



ਪ੍ਰੋਫੈਸਰ (ਡਾ.) ਕੁਲਦੀਪ ਸਿੰਘ

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸ਼ੁਰੂ ਕੀਤੀ ਗਈ ਅਜ਼ਾਦੀ ਦੀ ਲੜਾਈ ਅਤੇ ਵਿਸ਼ਵ ਹਿੱਤ ਜਗਾਈ ਜੋਤ ਨੂੰ ਸੀਨੇ ਦੀ ਚਰਬੀ ਪਾ-ਪਾ ਕੇ ਪ੍ਰਚੰਡ ਰੱਖਿਆ। ਨਾਮਧਾਰੀ ਪੰਥ ਅੱਜ ਵਾਲੀ ਹਾਲਤ ਵਿੱਚ ਜਿਊਂਦਾ ਜਾਗਦਾ ਨਜ਼ਰ ਨਾ ਪੈ ਸਕਦਾ ਜੇ ਸਤਿਗੁਰੂ ਹਰੀ ਸਿੰਘ ਜੀ ਨੇ 1872 ਈ: ਤੋਂ ਬਾਅਦ ਇਸ ਦੀ ਵਾਗਡੋਰ ਨਾ ਸੰਭਾਲੀ ਹੁੰਦੀ। ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਆਪਣੀ ਅਪਾਰ ਕਿਰਪਾ ਸਦਕਾ ਨਾਮਧਾਰੀ ਪੰਥ ਨੂੰ ਅੰਗਰੇਜ਼ੀ ਸਰਕਾਰ ਦੇ ਜਬਰ-ਜ਼ੁਲਮ ਦੇ ਬਾਵਜੂਦ ਹਰਿਆ ਰੱਖਣ ਵਿੱਚ ਮਹੱਤਵਪੂਰਨ ਯੋਗਦਾਨ ਦਿੱਤਾ।ਸਤਿਗੁਰੂ ਹਰੀ ਸਿੰਘ ਜੀ ਦਾ ਅਵਤਾਰ ਸਾਧ ਬਿਰਤੀ ਸੁਭਾਅ ਦੇ ਮਾਲਕ ਬਾਬਾ ਜੱਸਾ ਸਿੰਘ ਦੇ ਗ੍ਰਹਿ ਵਿਖੇ ਮਾਤਾ ਸਦਾ ਕੌਰ ਦੀ ਕੁੱਖੋਂ, ਪਿੰਡ ਭੈਣੀ ਆਲਾ, ਅੱਸੂ ਦੇ ਤੀਜੇ ਨਰਾਤੇ, ਬੁੱਧਵਾਰ ਬਿਕਰਮੀ ਸੰਮਤ 1876 (19 ਸਤੰਬਰ, 1819 ਈ:) ਨੂੰ ਹੋਇਆ। ਬੁੱਧਵਾਰ ਦੇ ਦਿਨ ਜਨਮ ਹੋਣ ਕਾਰਨ ਇਹਨਾਂ ਦਾ ਮੁੱਢਲਾ ਨਾਮ ਬੁੱਧ ਸਿੰਘ ਰੱਖਿਆ ਗਿਆ। ਸਤਿਗੁਰੂ ਹਰੀ ਸਿੰਘ ਜੀ ਤੋਂ ਵੱਡੀਆਂ ਦੋ ਭੈਣਾਂ ਤੇ ਇਕ ਭਰਾ ਸਤਿਗੁਰੂ ਰਾਮ ਸਿੰਘ ਸਨ।ਸਤਿਗੁਰੂ ਹਰੀ ਸਿੰਘ ਦੇ ਅੰਦਰ ਜਨਮ ਤੋਂ ਹੀ ਦੈਵੀ ਗੁਣ ਸਨ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ:-

"ਬਾਲ ਲੀਲਾ ਕਰਦੇ ਸਤਿਗੁਰੂ ਰਾਮ ਸਿੰਘ ਚਾਰ ਬਰਸ ਦੇ ਜਾ ਹੋਏ ਤਾਂ ਦੂਈ ਮੂਰਤੀ ਮਹਾਰਾਜ ਬੁੱਧ ਸਿੰਘ ਜੀ ਅਵਤਾਰ ਧਾਰਿਆ, ਅੱਸੂ ਸੁਦੀ ਤੀਜ ਸੰਮਤ 1876 ਬਿਕ੍ਰਮੀ ਦਿਨ ਬੁੱਧਵਾਰ ਰਾਮ ਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਮੈਂ। ਦੇਵਤੇ ਦਰਸ਼ਨ ਕੋ ਆਏ ਬੜੀ ਖੁਸ਼ੀ ਹੋਈ ਸੀਸ ਨਿਵਾਇਕੇ ਆਪਣੀਆਂ ਪੁਰੀਆ ਦੇ ਗਏ। ਦਿਨ ਚੜ੍ਹਿਆ ਤਾਂ ਵਧਾਈਆ ਮਿਲਣ ਲੱਗਈਆਂ, ਗੁੜ ਪ੍ਰਸ਼ਾਦ ਵਰਤਿਆ, ਬੜੀ ਖੁਸ਼ੀ ਹੋਈ"।[1]

ਆਪ ਦੇ ਪਿਤਾ ਬਾਬਾ ਜੱਸਾ ਸਿੰਘ, ਇੱਕ ਤਰਖਾਣ ਤੇ ਕਿਸਾਨ, ਛੋਟੇ ਪੰਜਾਬੀ ਭਾਈ-ਚਾਰੇ ਦਾ ਸਤਿਕਾਰਤ ਮੈਂਬਰ ਸੀ। ਉਹਨਾਂ ਦੇ ਸਦਗੁਣ ਬਾਲਕ ਬੁੱਧ ਸਿੰਘ ਨੇ ਵੀ ਗ੍ਰਹਿਣ ਕੀਤੇ। ਸਭ ਤੋਂ ਛੋਟੇ ਹੋਣ ਕਾਰਨ ਬਾਲਕ ਬੁੱਧ ਸਿੰਘ ਨੂੰ ਮਾਤਾ ਪਿਤਾ ਅਤੇ ਭੈਣ ਭਰਾ ਦਾ ਬਹੁਤ ਪਿਆਰ ਮਿਲਿਆ।ਵੱਡਾ ਭਰਾ ਜਦ ਖੇਡਣ ਜਾਂਦਾ ਤਾਂ ਬਾਲਕ ਬੁਧ ਸਿੰਘ ਨੂੰ ਉਂਗਲ ਲਾ ਕੇ ਨਾਲ ਲੈ ਜਾਂਦਾ।ਉਹ ਵੀ ਹੋਰ ਬੱਚਿਆ ਨਾਲ ਨੱਚਦਾ, ਟੱਪਦਾ, ਦੌੜਦਾ ਖੇਡਦਾ, ਹਰ ਕੋਈ ਪਿਆਰੇ ਬਾਲਕਾਂ ਦੀ ਸੂਰਤਾਂ ਵੱਲ ਮੋਹਿਆ ਜਾਦਾਂ।[2]

ਦੋਹਾਂ ਪੁੱਤਰਾਂ ਨੂੰ ਗੁਰਮੁਖੀ ਅੱਖਰਾਂ ਦਾ ਗਿਆਨ ਮਾਤਾ ਸਦਾ ਕੌਰ ਨੇ ਦਿੱਤਾ ਸੀ। ਉਹਨਾਂ ਨੇ ਸ਼ਰਧਾ, ਭਗਤੀ ਤੇ ਪ੍ਰੇਮ-ਭਾਵ ਦੀਆ ਗਾਥਾਵਾਂ ਸੁਣਾਂ ਕੇ ਦੋਹਾਂ ਭਰਾਵਾ ਨੂੰ ਸ਼ਰਧਾਵਾਨ, ਸੂਝਵਾਨ ਤੇ ਗਿਆਨਵਾਨ ਬਣਾਇਆ।ਉਸ ਨੇ, ਉਹਨਾਂ ਨੂੰ ਪੂਜਾ-ਪਾਠ ਕਰਨ ਦੀ ਪ੍ਰੇਰਨਾ ਦਿੱਤੀ।ਉਸ ਸਮੇਂ ਉਸ ਵਿਅਕਤੀ ਨੂੰ ਸਮਾਜ ਵਿਚ ਚੰਗਾ ਤੇ ਉਸਦੇ ਘਰ ਨੂੰ ਕਰਮਾਂ ਵਾਲਾ ਸਮਝਿਆ ਜਾਂਦਾ ਸੀ ਜਿਸਦੇ ਬਾਲ ਛੋਟੇ ਹੁੰਦੇ ਮੰਗੇ ਤੇ ਵਿਆਹੇ ਜਾਂਦੇ ਸਨ।ਮਾਪਿਆਂ ਦੇ ਸਾਊ ਸੁਭਾਅ, ਕਾਮੇ ਤੇ ਸਿਰਕੱਢ ਹੋਣ ਨੂੰ ਚੰਗੇ ਰਿਸ਼ਤੇ ਆਉਂਦੇ ਸਨ। ਮਹਾਰਾਜ ਬੁੱਧ ਸਿੰਘ ਜੀ ਦਾ ਕੱਦ ਲੰਮਾਂ, ਨੇਤਰ ਮੋਟੇ, ਉੱਚੀ ਲੰਮੀ ਗਰਦਨ ਤੇ ਰੰਗ ਉਹਨਾਂ ਦਾ ਸਾਂਵਲਾ ਸੀ। ਉਹਨਾਂ ਨੂੰ ਤੱਕਿਆਂ ਭੁੱਖ ਲਹਿੰਦੀ ਸੀ। ਮਹਾਰਾਜ ਬੁੱਧ ਸਿੰਘ ਨੂੰ ਰਿਸ਼ਤੇ ਆਉਣ ਲੱਗੇ। ਕੁਝ ਸਾਲਾਂ ਦੇ ਹੋਏ ਤਾਂ 1824 ਈ:(ਸੰਮਤ-1881) ਵਿੱਚ ਉਹਨਾਂ ਦਾ ਮੰਗਣਾ ਮਾਦਪੁਰ ਜ਼ਿਲ੍ਹਾ ਲੁਧਿਆਣਾ ਦੇ ਰਾਮਗੜ੍ਹੀਏ ਪਰਵਾਰ ਦੀ ਬੱਚੀ ਬੀਬੀ ਸਾਹਿਬੋ ਨਾਲ ਕੀਤਾ ਗਿਆ ਅਤੇ ਦੋ ਸਾਲ ਬਾਅਦ ਵਿਆਹ ਕੀਤਾ ਗਿਆ।

"ਸਾਤ ਬਰਸ ਕੇ ਸੋਂ ਮਹਾਰਾਜ ਬੁੱਧ ਸਿੰਘ ਜੀ ਮਾਦਪੁਰ ਮੈ ਜਾਇ ਵਿਵਾਹ ਕੀਤਾ ਬੇਦ ਰੀਤੀ ਸੇ, ਕੁੜਮਾਂ ਨਾਲ ਰਸ ਰੀਤ ਰਹੀ ਬਾਬੇ ਜੱਸਾ ਸਿੰਘ ਕੀ ਰਾਮਦਾਸ ਪੁਰੇ ਆਏ। ਮਹਿਲ ਸਾਹਿਬ ਕੌਰ ਆਈ ।ਮਾਈ ਸਦਾ ਕੌਰ ਤੇ ਬਾਬੇ ਜੱਸਾ ਸਿੰਘ ਕੋ ਵਧਾਈਆਂ ਮਿਲੀਆਂ।ਪਰਵਾਰ ਮੇਂ ਜੈਸਾ ਦੇਣਾ ਲੈਣਾ ਸੀ-ਸੋ ਦਿੱਤਾ ਲਿਆ।[3]

ਮਾਤਾ ਸਾਹਿਬ ਕੌਰ ਦੀ ਕੁੱਖੋ ਦੋ ਬੱਚੀਆਂ ਬੀਬੀ ਭਾਗੋ ਤੇ ਬੀਬੀ ਸਾਹਬੋ ਨੇ ਜਨਮ ਲਿਆ। ਸੰਨ 1888 ਈ. ਸਤਿਗੁਰੂ ਹਰੀ ਸਿੰਘ ਜੀ ਦਾ ਦੂਜਾ ਵਿਆਹ ਮਾਤਾ ਜੀਵਨ ਕੌਰ ਜੀ ਨਾਲ

ਹੋਇਆ। ਸਤਿਗੁਰੂ ਰਾਮ ਸਿੰਘ ਦੇ ਬਚਨਾਂ ਅਨੁਸਾਰ 9 ਮਾਰਚ, 1890 ਈ. ਨੂੰ 14 ਵੇਂ ਗੁਰੂ ਪ੍ਰਤਾਪ ਸਿੰਘ ਦਾ ਜਨਮ ਮਾਤਾ ਜੀਵਨ ਕੌਰ ਜੀ ਦੇ ਕੁੱਖੋਂ ਹੋਇਆ।[4]

ਸਤਿਗੁਰੂ ਹਰੀ ਸਿੰਘ ਜਿਹੜੇ ਰਾਮ ਵਿਛੋੜੇ ਦੇ ਡੰਗੇ ਹੋਏ ਸਨ। ਉਸ ਸਬੰਧੀ ਵਹਿਮੀ ਜੀ ਆਪ ਦੀ ਮਾਨਸਿਕ ਅਵਸਥਾ ਬਾਰੇ ਦੱਸਦੇ ਹਨ।



*ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਨੂੰ ਹਲ ਛੱਡ ਕੇ ਨਾਮ ਜਪਣ ਅਤੇ ਜਪਵਾਉਣ ਦਾ ਹੁਕਮ ਦਿੰਦੇ ਹੋਏ।*

"ਪੁੱਤੀ ਗੰਢ ਪਵੈ ਸੰਸਾਰਿ" ਵਾਕ ਅਨੁਸਾਰ ਹੁਣ ਮੇਰਾ ਸੰਸਾਰ ਭੀ ਮੈਨੂੰ ਪਿਆਰਾ ਲੱਗਦਾ ਹੈ, ਕਿਉਕਿ ਇਸ ਵਿੱਚ ਮੇਰੇ ਬੜੇ ਪਰਤਾਪ ਵਾਲੇ ਪਲਣਾ ਏ ਖੇਡਣਾ ਏ, ਪੜਨਾ ਏ ਤੇ ਕਈ ਕੌਤਕ ਤੇ ਕਮਾਈ ਭਰੇ ਕੰਮ ਕਰਨੇ ਨੇ। ਨਹੀ ਤੇਂ ਪ੍ਰੀਤਮ ਦੇ ਬਦੇਸ਼ ਜਾਣ ਬਾਅਦ ਮੇਰਾ ਇਸ ਸੰਸਾਰ ਨਾਲ ਕੋਈ ਸਨੇਹ ਹੀ ਨਹੀਂ ਸੀ ਰਹਿ ਗਿਆ।[5]

15 ਅਕਤੂਬਰ 1892 ਈ: ਨੂੰ ਦੂਸਰੇ ਸਾਹਿਬਜ਼ਾਦੇ ਨਿਹਾਲ ਸਿੰਘ ਨੂੰ ਮਾਤਾ ਜੀਵਨ ਕੌਰ ਨੇ ਜਨਮ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਦੇ ਤੀਸਰੇ ਸਾਹਿਬਜ਼ਾਦੇ ਨੇ 5 ਅਕਤੂਬਰ,1897 ਨੂੰ ਜਨਮ ਲਿਆ, ਸਾਹਿਬਜਾਦੇ ਦਾ ਨਾਮ ਗੁਰਦਿਆਲ ਸਿੰਘ ਰੱਖਿਆ ਗਿਆ।[6]

ਸਤਿਗੁਰੂ ਹਰੀ ਸਿੰਘ ਨੇ ਸੱਚੀ-ਸੁੱਚੀ ਕਿਰਤ ਕਮਾਈ ਕੀਤੀ। ਵੱਡੇ ਵੀਰ ਨੂੰ ਅੱਡੇ ਉੱਤੇ ਪਿਤਾ ਨਾਲ ਕੰਮ ਕਰਦਾ ਦੇਖ ਕੇ ਇਹਨਾਂ ਤੇਸੇ-ਆਰੀ ਜਾ ਸਥਰੇ ਹਥੌੜੀ ਨਾਲ ਠੁਕ-ਠੁਕ ਕਰਨੀ ਸ਼ੁਰੂ ਕੀਤੀ। ਵੱਡਿਆਂ ਜਦ ਨਾਮ ਦੇ ਰੰਗ ਵਿੱਚ ਰਹਿਣਾ ਤਾਂ ਛੋਟਿਆਂ ਨੇ ਹੋਰ ਤਨਦੇਹੀ ਨਾਲ ਕੰਮ ਕਰਨਾ, ਉਹ ਪਿਤਾ ਦਾ ਹੱਥ ਵਟਾਉਣ ਤੋਂ ਸ਼ੁਰੂ ਹੋ ਕੇ ਸਾਫ ਸੁਥਰਾ, ਸੁਚੱਜਾ ਕੰਮ ਕਰਨ ਵਾਲੇ ਕਾਰੀਗਰ ਬਣੇ।7

ਮਹਾਰਾਜ ਬੁੱਧ ਸਿੰਘ ਜੀ ਨੇ ਜ਼ਿੰਦਗੀ ਦਾ ਇਕੋਂ ਅਸੂਲ ਬਣਾਇਆ ਕਿ ਜਿਹੜਾ ਕੰਮ ਵੱਡੇ ਵੀਰ ਜਾਂ ਪਿਤਾ ਨੇ ਦੱਸਣਾ ਮੋੜਾ ਨਹੀਂ ਦੇਣਾ। ਕੰਮ ਕਰਨ ਵਿੱਚ ਢਿੱਲ ਵੀ ਨਹੀਂ ਵਰਤਣੀ, ਉੱਦਮ ਨਾਲ ਕੰਮ ਕਰਨਾ। ਘਰੋਂ ਖੇਤ ਖੇਤੋਂ ਦੁਕਾਨ।8

ਲੇਖਕ ਤਾਰਾ ਸਿੰਘ ਅਣਜਾਣ ਅਨੁਸਾਰ 1837ਈ. ਵਿੱਚ ਮਹਾਰਾਜ ਰਾਮ ਸਿੰਘ ਦੇ ਫੌਜ ਵਿਚ ਭਰਤੀ ਹੋਣ ਤੋਂ ਬਾਅਦ ਘਰ ਦੇ ਕੰਮਾਂ ਦੀ ਜਿੰਮੇਵਾਰੀ ਮਹਾਰਾਜ ਬੁੱਧ ਸਿੰਘ ਉੱਪਰ ਆਈ। ਉਹ ਪਿਤਾ ਜੀ ਦੀ ਸਲਾਹ ਨਾਲ ਕੰਮ ਕਰਦੇ। ਉਹਨਾਂ ਨੇ ਵੇਖਿਆ ਕਿ ਉਹਨਾਂ ਦੇ ਪੈਲੀ ਨੂੰ ਵਾਹੁਣ ਬੀਜਣ ਦੀ ਹੀ ਲੋੜ ਸੀ, ਰਾਖੀ ਕਰਨ ਦੀ ਕੋਈ ਲੋੜ ਨਹੀਂ ਸੀ। ਲੋਕ ਤਾਂ ਆਪ ਹੀ ਬਾਬੇ ਦੀ ਪੈਲੀ ਵਿਚੋਂ ਸਾਗ ਗੰਧਲਾਂ ਨਾ ਤੋੜਨ ਤੇ ਪੱਠੇ ਵੱਢਣ ਬਾਰੇ ਚੇਤੰਨ ਸਨ। ਬਸ ਫਸਲ ਪੱਕਣ ਉੱਤੇ ਵੱਢ ਕੇ ਘਰ ਲੈ ਆਉਣੀ ਹੁੰਦੀ ਸੀ। ਕਾਰਖ਼ਾਨੇ ਜਾਂ ਅੱਡੇ ਉੱਤੇ ਵੀ ਕੋਈ ਬੁਹਤਾ ਕੰਮ ਨਹੀਂ ਸੀ। ਸੋ ਮਹਾਰਾਜ ਬੁੱਧ ਸਿੰਘ ਜੀ ਨੇ ਪਿਤਾ ਜੀ ਨਾਲ ਸਲਾਹ ਕਰਕੇ ਗੱਡਾ ਤਿਆਰ ਕਰ ਲਿਆ। ਗੱਡੇ ਉੱਤੇ ਲੋੜ ਅਨੁਸਾਰ ਪੱਠਾ-ਦੱਥਾ ਲਿਆਉਂਦੇ ਤੇ ਦਾਣਾ-ਫੱਕਾ ਲੈ ਕੇ ਵੇਚਣ ਜਾਂਦੇ। ਆਪ ਨੇ ਕਿਰਾਏ ਤੇ ਗੱਡਾ ਵਾਹੁਣਾ ਵੀ ਸ਼ੁਰੂ ਕੀਤਾ।ਉਹ ਸਸਤਾ ਮਾਲ ਖ਼ਰੀਦ ਕੇ ਮਹਿੰਗਾ ਵੇਚਣ ਲਈ ਮੁਸਾਫ਼ਰੀ ਤੇ ਜਾਂਦੇ।ਉਹਨਾਂ ਪੂਰਾ ਹਿਸਾਬ-ਕਿਤਾਬ ਬਾਬਾ ਜੱਸਾ ਜੀ ਜਾਂ ਮਹਾਰਾਜ ਰਾਮ ਸਿੰਘ ਜੀ ਨੂੰ ਦੱਸਣਾ, ਵੱਡੇ ਭਰਾ ਦੇ ਹੁਕਮਾਂ ਅਨੁਸਾਰ ਮਹਾਰਾਜ ਬੁੱਧ ਸਿੰਘ ਨੇ ਘਰ ਉਸਾਰੀ ਲਈ ਇੱਟਾਂ ਪੱਥ ਕੇ ਢੇਰ ਲਾਏ, ਜਿਨ੍ਹਾਂ ਨਾਲ ਅਕਾਲ ਬੁੰਗਾ ਦੀ ਸਿਰਜਣਾ ਹੋਈ।ਗੁਰੂ ਹਰੀ ਸਿੰਘ ਦੇ ਕੋਲ ਦੋ ਬਲਦ ਤੇ ਇਕ ਲਵੇਰੀ ਸੀ। ਉਹ ਉਹਨਾਂ ਦੀ ਪੱਠੇ ਅਤੇ ਵੜੇਵੇਂ ਪਾ ਕੇ ਸੇਵਾ ਕਰਦੇ। ਉਹ ਇਹ ਸੋਚ ਕੇ, ਕਿ ਇਹਨਾਂ ਬੇਜ਼ੁਬਾਨਾਂ ਨੇ, ਮੂੰਹੋਂ ਬੋਲ ਕੇ ਕੁਝ ਨਹੀ ਮੰਗਣਾ, ਸੋ ਉਹਨਾਂ ਦਾ ਧਿਆਨ ਆਪ ਹੀ ਰੱਖਣਾ ਸੀ। ਜੇ ਉਹਨਾਂ ਨੂੰ ਵਾਹੁਣਾਂ ਜਾਂ ਉਹਨਾਂ ਦਾ ਦੁੱਧ ਪੀਣਾ ਹੈ ਤਾਂ ਆਪ ਹੀ ਸੰਭਾਲ ਕਰਨੀ ਹੈ।9

ਸਤਿਗੁਰੂ ਹਰੀ ਸਿੰਘ ਨੂੰ ਗੱਡਾ ਵਾਹ ਕੇ ਪ੍ਰਾਪਤ ਕੀਤੇ ਨਫੇ ਦੀ ਤਸੱਲੀ ਸੀ। ਉਹਨਾਂ ਨੂੰ ਅੱਡੇ ਉੱਤੇ ਬੈਠ ਕੇ ਬਣਾਏ ਸਮਾਨ ਨੂੰ ਵੇਚ ਕੇ ਮਿਲੇ ਪੈਸਿਆਂ ਵਿੱਚ ਬਰਕਤ ਦਿਸਦੀ ਸੀ।ਉਹਨਾਂ ਨੂੰ ਵਾਹੀ ਕਰਕੇ ਧਰਤੀ ਦੀ ਹਿੱਕ ਪਾੜ ਕੇ ਬੀਜੀ ਫਸਲ ਲਹਿਲਹਰਾਉਂਦੀ ਵੇਖ ਕੇ ਮਸਤੀ ਆ ਜਾਂਦੀ ਸੀ ਅਤੇ ਦਾਨਿਆਂ ਦਾ ਬੋਹਲ ਘਰ ਲਿਆ ਕੇ, ਮੁੜ੍ਹਕੇ ਦੀ ਖੁਸ਼ਬੋ ਨਾਲ ਪ੍ਰਾਪਤ ਕੀਤੀ ਰੋਟੀ ਵਿੱਚ ਵੱਖਰੀ ਮਿਠਾਸ ਸੁਆਦ-ਸੁਆਦ ਕਰ ਦਿੰਦੀ ਸੀ। ਉਨ੍ਹਾਂ ਦਾ ਕਿਰਤੀ ਹੋਣਾ ਆਲੇ ਦੁਆਲੇ ਵਿਚ ਉਹਨਾਂ ਦੀ ਖੁਸ਼ਬੋ ਫੈਲਾ ਰਿਹਾ

ਸੀ।[10]

ਪਿੰਡ ਦੇ ਸਿੱਧੇ ਸਾਦੇ ਛਲ ਕਪਟ ਰਹਿਤ ਵਾਤਾਵਰਣ ਵਿਚ ਵਿਚਰ, ਇਹਨਾਂ ਨੇ ਪਿਤਾ ਅਤੇ ਵੱਡੇ ਭਾਈ ਦੀ ਅਗਵਾਈ ਹੇਠ ਬੁਹਤ ਕੁਝ ਗ੍ਰਹਿਣ ਕੀਤਾ। ਆਲੇ ਦੁਆਲੇ ਦੇ ਮਨੁੱਖੀ ਭਾਈਚਾਰੇ ਤੇ ਕੁਦਰਤੀ ਮਾਹੌਲ ਨੇ ਆਪ ਨੂੰ ਆਪਣੇ ਹੋਰ ਨੇੜੇ ਕਰ ਲਿਆ। ਉਸ ਨਾਲ ਆਪ ਨੂੰ ਮੋਹ ਪੈ ਗਿਆ। ਇਸ ਮਾਹੌਲ ਵਿਚ ਜਿਥੇ ਆਪ ਦਾ ਨਰੋਆ ਸਰੀਰ ਜਵਾਨ ਹੋਇਆ, ਉੱਥੇ ਆਪ ਅੰਦਰ ਮਨੋਭਾਵਾਂ ਦੀ ਪਵਿੱਤਰਤਾ ਤੇ ਦ੍ਰਿੜ ਇਰਾਦੇ ਨੇ ਵੀ ਘਰ ਕਰ ਲਿਆ।ਨਾਮਧਾਰੀ ਪੰਥ ਦੀ ਸਾਜਨਾ ਤੋਂ ਬਾਅਦ ਵੀ ਮਹਾਰਾਜ ਬੁੱਧ ਸਿੰਘ ਆਪਣੇ ਰੰਗ ਵਿਚ ਕਾਰ-ਵਿਹਾਰ ਕਰਦੇ ਰਹੇ। ਮਹਾਰਾਜ ਹਰੀ ਸਿੰਘ ਜੀ ਆਪਣੀ ਕਿਰਤ ਕਮਾਈ ਵਿੱਚ ਲੱਗੇ ਰਹਿੰਦੇ। ਉਹਨਾਂ ਆਪਣਾ ਰਾਹ ਚੁਣ ਲਿਆ ਸੀ ਕਿ ਸਤਿਗੁਰੂ ਜੀ ਨਾਲ ਉਂਞ ਤਾਂ ਧਿਰ ਬਣਾ ਕੇ ਖਲੋਣਾ ਹੈ। ਪਰ ਆਪਣੇ ਕੰਮ ਨਾਲ ਕੰਮ ਰੱਖਣਾ ਹੈ। ਆਪਣੇ ਭਰਾ ਦੀ ਵੱਧ ਰਹੀ ਮਾਣ ਪ੍ਰਤਿਸ਼ਠਾ ਦਾ ਮਹਾਰਾਜ ਹਰੀ ਸਿੰਘ ਨੇ ਕੋਈ ਲਾਭ ਨਹੀਂ ਲਿਆ। ਲੋੜ ਅਨੁਸਾਰ ਕੰਮ-ਕਾਰ ਵਿਚ ਸਤਿਗੁਰੂ ਜੀ ਦਾ ਹੱਥ ਵਟਾਉਣਾ ਤੇ ਮਾਤਾ ਪਿਤਾ ਦੀ ਸੇਵਾ ਕਰਨੀ। ਜਦੋਂ ਉਹ ਭੈਣੀ ਸਾਹਿਬ ਹੁੰਦੇ ਕਥਾ ਕੀਰਤਨ ਸੁਣਦੇ, ਸਤਿਗੁਰੂ ਜੀ ਬਚਨ ਬਿਲਾਸ ਕਰਦੇ ਤਾਂ ਉਹ ਅੱਗੋ ਸਤਿਬਚਨ ਹੀ ਕਹਿੰਦੇ ਸੀ।ਭੈਣੀ ਸਾਹਿਬ ਲੋਹ ਲੰਗਰ ਤਪਦਾ ਪਰ ਮਹਾਰਾਜ ਬੁੱਧ ਸਿੰਘ ਅਤੇ ਉਹਨਾਂ ਦਾ ਪਰਵਾਰ ਆਪਣੇ ਘਰ ਹੀ ਪ੍ਰਸ਼ਾਦਾ ਪਾਣੀ ਬਣਾਉਂਦੇ, ਛਕਦੇ ਤੇ ਸੌਖਾ ਗੁਜਾਰਾ ਕਰਦੇ। ਸ੍ਰੀ ਬੁੱਧ ਸਿੰਘ ਜੀ ਆਪਣੀ ਕਿਰਤ ਕਮਾਈ ਵਿਚੋਂ ਲੰਗਰ ਵਿੱਚ ਹਿੱਸਾ ਪਾਉਂਦੇ ਸਨ। ਉਹ ਆਏ ਗਏ ਨੂੰ ਪ੍ਰਸ਼ਾਦਾ ਪਾਣੀ ਵੀ ਛਕਾਉਂਦੇ ਸਨ। ਬੀਬੀ ਸਾਹਿਬ ਕੌਰ ਵੀ ਖਿੜੇ ਮੱਥੇ ਸੇਵਾ ਕਰਦੀ। ਪੰਥ ਦੀ ਰਹਿਨੁਮਾਈ ਦੀ ਜ਼ਿੰਮੇਵਾਰੀ ਵੀ ਆਪ ਨੇ ਪੂਰਨ ਦ੍ਰਿੜਤਾ ਤੇ ਸਿਦਕ ਨਾਲ ਨਿਭਾਈ। ਮਾਤਾ ਜੀਵਨ ਕੌਰ ਜੀ ਨੇ ਸ੍ਰੀ ਭੈਣੀ ਸਾਹਿਬ ਦੀ ਲੰਗਰ ਸੇਵਾ ਨੂੰ ਸੰਸਾਰ ਵਿੱਚ ਰੋਸ਼ਨ ਕੀਤਾ। ਗੁਰੂ ਹਰੀ ਸਿੰਘ 21-21 ਮਾਲਾ ਭਜਨ ਦੀਆਂ ਕਰਦੇ ਸਨ।

ਜਬਰ ਓਹੀ ਕਰਦਾ ਹੈ ਜਿਹੜਾ ਤਾਕਤ ਦੇ ਨਸ਼ੇ ਵਿਚ ਗਲਤਾਨ ਹੋਵੇ। ਤਾਕਤ ਤਾਂ ਹੱਥਿਆਰਾਂ ਦੀ ਹੁੰਦੀ ਹੈ, ਜਿਹੜੇ ਜੇਤੂ ਹਾਕਮਾਂ ਦੇ ਹੱਥਾਂ ਵਿੱਚ ਵੱਧ ਹੁੰਦੇ ਹਨ। ਜੇਤੂ ਨੂੰ ਆਪਣੀ ਸੱਤਾ ਦੇ ਖੁੱਸਣ ਦਾ ਸਦਾ ਤੋਂ ਡਰ ਬਣਿਆ ਰਹਿੰਦਾ ਹੈ। ਸੋ ਉਹ ਸਦਾ ਹਥਿਆਰ ਨੂੰ ਸਾਣ ਉੱਤੇ ਚਾੜ੍ਹ ਕੇ ਰੱਖਦਾ ਹੈ, ਤੇ ਕਿਤੋਂ ਵੀ ਉਸਦੇ ਰਾਜ ਨੂੰ ਖਤਰੇ ਦੀ ਗੰਧ ਆਵੇ ਤਾਂ ਵਾਹੁਣ ਤੋਂ ਗੁਰੇਜ਼ ਨਹੀ ਕਰਦਾ।ਆਮ ਵਿਆਕਤੀ ਜ਼ਾਲਮ ਦਾ ਜ਼ੁਲਮ ਤਾਂ ਸਹਿੰਦਾ ਹੈ, ਪਰ ਸਬਰ ਨਾਲ ਭਾਣੇ ਨੂੰ ਮਿੱਠਾ ਕਰਕੇ ਨਹੀਂ ਮੰਨਦਾ। ਇਸ ਜਬਰ ਤੇ ਸਬਰ ਵਿੱਚਲੀ ਸਥਿਤੀ ਦਾ ਅਭਾਸ ਮਹਾਰਾਜ ਹਰੀ ਸਿੰਘ ਨੂੰ ਜਨਵਰੀ 1872 ਈ. ਵਿੱਚ ਹੋ ਗਿਆ। 1872 ਈ. ਵਿਚ ਕੂਕਿਆਂ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ।ਉਨ੍ਹਾਂ ਦਾ ਕਸੂਰ ਕੇਵਲ ਬੁੱਚੜ ਬੱਧ ਕਰਨ ਵਾਲਿਆ ਨੂੰ ਸੋਧਾ ਲਾਉਣਾ ਸੀ। ਬਿਨਾਂ ਕੋਈ ਕੇਸ ਦਰਜ ਕੀਤੇ ਬੇਰਹਿਮੀ, ਤੋਪਾਂ ਨਾਲ ਕਤਲ, ਨਾਮਧਾਰੀਆਂ ਤੇ ਜਬਰ ਸੀ। ਸਰਕਾਰ ਇਸ ਘਟਨਾ ਦੀ ਜ਼ਿੰਮੇਵਾਰੀ ਮਹਾਰਾਜ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਸਿਰ ਲੈਣ ਲਈ ਦਬਾਅ ਬਣਾ ਰਹੀ ਸੀ। ਪਰ ਮਹਾਰਾਜ ਬੁੱਧ ਸਿੰਘ ਭਰਾ ਪਿਆਰ ਦੇ ਮੋਹੇ ਸਾਰਾ ਇਲਜ਼ਾਮ ਆਪਣੇ ਸਿਰ ਲੈਣ ਲਈ ਅਰਜ਼ ਕਰਦੇ ਸਨ। ਦੋਹਾਂ ਭਰਾਵਾਂ ਵਿਚ ਰਾਮ ਅਤੇ ਲਛਮਣ ਵਾਂਗ ਪਿਆਰ ਸੀ। ਸਰਕਾਰੀ ਵਧੀਕੀ ਨਾਲ ਡੇਰੇ ਦੀ ਤਲਾਸ਼ੀ ਲਈ ਗਈ। ਮਰਿਯਾਦਾ ਭੰਗ ਕੀਤੀ ਗਈ। ਲੰਗਰਾ ਸੇਵਾ ਦੀਆਂ ਰਸਦਾਂ ਨੂੰ ਲੁੱਟਿਆ ਗਿਆ। ਖਜ਼ਾਨੇ ਨੂੰ ਕਬਜੇ 'ਚ ਲਿਆ ਗਿਆ। ਸਤਿਗੁਰੂਾਂ ਦੇ ਘਰ ਨੂੰ ਕੈਦ ਖਾਨਾ ਬਣਾਇਆ ਗਿਆ। ਅੰਦਰੋਂ ਬਾਹਰ ਤੇ ਬਾਹਰੋਂ ਅੰਦਰ ਜਾਣ ਤੇ ਮਨਾਹੀ ਕਰ ਦਿੱਤੀ ਗਈ। ਪੰਜ ਤੋਂ ਵੱਧ ਕੂਕੇ ਇਕੱਠੇ ਹੋਣ ਤੇ ਮਨਾਹੀ ਸੀ। ਹਰ ਸਰਕਾਰੀ ਅਫ਼ਸਰ ਮਨਮਰਜ਼ੀ ਅਨੁਸਾਰ ਨਾਮਧਾਰੀਆਂ ਤੇ ਜ਼ੁਲਮ ਕਰਦਾ। ਨਾਮਧਾਰੀਆਂ ਨੂੰ ਹਿਰਾਸਤ 'ਚ ਲੈ ਕੇ ਮਹਿੰਗੀਆਂ ਜਮਾਨਤਾਂ ਤੇ ਛੱਡਿਆ ਜਾਂਦਾ। ਸਤਿਗੁਰੂ ਰਾਮ ਸਿੰਘ ਨੂੰ ਹਿਰਾਸਤ ਵਿਚ ਲੈ-ਕੇ ਨਜ਼ਰਬੰਦ ਕੀਤਾ ਗਿਆ। ਕਈ ਡਰਦਿਆਂ ਨੇ ਕੂਕ-ਪੁਣਾ ਛੱਡਿਆ, ਨਾਮਧਾਰੀਆਂ ਦੇ ਪਾਠਾਂ ਤੇ ਵੀ ਮਨਾਹੀ ਲਾਈ ਗਈ। ਸਾਰੇ ਪੰਜਾਬ ਦੇ ਸਿੱਖ ਸਰਦਾਰਾਂ, ਮਹੰਤਾਂ, ਰਾਜਿਆਂ, ਮਹਾਰਾਜਿਆਂ ਨੇ ਸਰਕਾਰ ਦੀਆਂ ਸ਼ਖਤੀਆਂ ਦੀ ਪ੍ਰੋੜ੍ਹਤਾ ਕੀਤੀ। ਉਨ੍ਹਾਂ ਨੇ ਆਪਣੇ ਖੇਤਰਾਂ ਵਿੱਚ ਵੀ ਨਾਮਧਾਰੀਆਂ ਤੇ ਜ਼ੁਲਮ ਕੀਤੇ। ਉਹਨਾਂ ਦੀਆਂ ਜ਼ਮੀਨਾਂ ਜਬਤ ਕੀਤੀਆਂ, ਤਸੀਹੇ ਦਿੱਤੇ। ਮਹਾਰਾਜ ਫਰੀਦਕੋਟ, ਮਹਾਰਾਜਾ ਪਟਿਆਲਾ ਤੇ ਕਪੂਰਥਲਾ ਨੇ ਅੰਗਰੇਜ਼ੀ ਸਰਕਾਰ ਨੂੰ ਖੁਸ਼ ਕਰਨ ਲਈ ਨਾਮਧਾਰੀਆਂ ਵਿਰੁੱਧ ਕਾਰਵਾਈਆਂ ਕੀਤੀਆਂ।

ਮਹਾਰਾਜ ਬੁੱਧ ਸਿੰਘ ਜੀ ਅੰਗਰੇਜ਼ ਤੇ ਗ਼ੈਰ-ਅੰਗਰੇਜ਼ ਪਰ ਅੰਗਰੇਜ਼ਾਂ ਦੇ ਵਫਾਦਾਰ ਲੋਕਾਂ ਵਲੋਂ ਜ਼ੁਲਮ, ਜਬਰ, ਅੱਤਿਆਚਾਰ ਤੇ ਵਿਰੋਧ ਨੂੰ ਬੜੇ ਧੀਰਜ ਨਾਲ ਸਹਿਣ ਕਰਦੇ ਰਹੇ। ਸਖ਼ਤੀਆਂ ਦੇ ਇਸ ਝੱਖੜ ਦਾ ਆਪ ਨੇ ਕਿੰਝ ਮੁਕਾਬਲਾ ਕੀਤਾ, ਕਿੰਝ ਹਰ ਜਬਰ ਦਾ ਜਵਾਬ ਸਬਰ ਨਾਲ ਦੇ ਕੇ ਅੰਗਰੇਜ਼ਾਂ ਵਲੋਂ ਨਾਮਧਾਰੀ ਸਿੱਖਾਂ ਵਿਰੁੱਧ ਲਿਆਂਦੇ ਭੂਚਾਲ ਵਿਚ ਢਹਿ ਢੇਰੀ ਹੋਈ ਨਾਮਧਾਰੀ ਪੰਥ

ਰੂਪ ਅਬਾਦੀ ਦੇ ਮਲਬੇ ਵਿੱਚੋ ਫਿਰ ਨਵ ਉਸਾਰੀ ਸ਼ੁਰੂ ਕੀਤੀ, ਇਹ ਆਪ ਜੀ ਦੇ ਧੀਰਜ, ਠਰ੍ਹੰਮੇ, ਸਹਿਜਤਾ, ਸ਼ਾਂਤ ਸੁਭਾਅ ਦੇ ਹੀ ਹਿੱਸੇ ਆਈ ਹੈ।11

ਨਾਮਧਾਰੀ ਪੰਥ ਦੀ ਰਹਿਨੁਮਾਈ ਤੇ

ਅੰਗਰੇਜ਼ੀ ਸਰਕਾਰ ਵਿਰੁੱਧ ਅਜ਼ਾਦੀ ਲਈ ਸੰਘਰਸ਼

ਸਤਿਗੁਰੂ ਰਾਮ ਸਿੰਘ ਜੀ ਆਪਣੇ ਵੀਰ ਤੇ ਸਮਰਪਿਤ ਸਿੱਖਾਂ ਦੀ ਸਮਰੱਥਾ ਤੇ ਗੁਣਾਂ ਤੋਂ ਜਾਣੂ ਸਨ। ਉਹਨਾਂ ਨੇ ਸੰਗਤ ਵਿਚ ਮਹਾਰਾਜਾ ਬੁੱਧ ਸਿੰਘ ਦੇ ਵਿਚਰਨ ਦਾ ਸਮਾਂ ਮਹਿਸੂਸ ਕਰਦਿਆਂ ਜੂਨ 1871 ਈ: ਵਿਚ ਹਲ ਵਾਹੁਣ ਜਾਂਦਿਆਂ ਨੂੰ ਰੋਕ ਲਿਆ ਅਤੇ ਨਾਮ ਸਿਮਰਨ ਤੇ ਪੰਥ ਸੇਵਾ ਲਈ ਹੁਕਮ ਕੀਤਾ। ਸੰਗਤਾਂ ਕੋਲੋਂ ਦੋਹਾਂ ਸਤਿਗੁਰੂਆਂ ਵਿੱਚ ਕੋਈ ਫ਼ਰਕ ਨਾ ਹੋਣ ਦਾ ਭਰੋਸਾ ਲਿਆ। ਮਹਾਰਾਜਾ ਬੁੱਧ ਸਿੰਘ ਦਾ ਬਹੁਤਾ ਸਮਾਂ ਗੁਰਦੁਆਰਾ ਸਾਹਿਬ ਬੀਤਦਾ ਤੇ ਉਹ ਸਾਧ ਸੰਗਤ ਦੀ ਗੱਲਬਾਤ ਵੱਲ ਧਿਆਨ ਦੇਂਦੇ।ਉਹ ਵੀ ਹੁਣ ਅੰਗਰੇਜ਼ਾਂ ਦੀਆਂ ਕੁਟਿਲ ਚਾਲਾਂ ਨੂੰ ਨੇੜਿਓਂ ਸਮਝਣ ਲੱਗ ਪਏ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ 17 ਜਨਵਰੀ, 1872 ਈ: ਨੂੰ ਹਿਰਾਸਤ ਵਿਚ ਲੈਣ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਇਸ਼ਾਰੇ ਅਨੁਸਾਰ ਸਾਰੀ ਸੰਗਤ ਮਹਾਰਾਜ ਬੁੱਧ ਸਿੰਘ ਦੇ ਕਦਮਾਂ ਮਗਰ ਤੁਰੀ। ਇਸ ਸਮੇਂ ਮਹਾਰਾਜ ਬੁੱਧ ਸਿੰਘ ਨੇ ਨਾਮਧਾਰੀ ਪੰਥ ਦੇ ਭਵਿੱਖ ਬਾਰੇ ਨਵੇਂ ਸਿਰਿਉਂ ਵਿਉਂਤਬੰਦੀ ਕਰਨੀ ਸੀ। ਮਹਾਰਾਜ ਬੁੱਧ ਸਿੰਘ ਜੀ ਦੀ ਗੁਰੂ ਕੀ ਕਾਰ ਸੰਭਾਲਣ ਬਾਅਦ ਪਹਿਲੀ ਲੋੜ ਸਿੱਖਾਂ ਦੇ ਉਦਾਸ ਚਿਹਰਿਆਂ ਅਤੇ ਵੈਰਾਗੇ ਨੈਣਾਂ ਵਿਚ ਨੂਰ ਲਿਆਉਣਾ ਸੀ। ਇਸ ਲਈ ਨਾਮ ਬਾਣੀ ਨੂੰ ਉਚਿਤ ਸਮਝਿਆ ਗਿਆ। ਸਮੇਂ ਦੀ ਲੋੜ ਅਨੁਸਾਰ ਅਖੰਡ ਪਾਠਾਂ ਦੀ ਰੀਤ ਤੋਰੀ।

ਮਹਾਰਾਜ ਬੁੱਧ ਸਿੰਘ ਨੂੰ ਪਤਾ ਨਹੀ ਸੀ ਕਿ ਕੌਣ ਕਿੱਥੇ ਨਜ਼ਰਬੰਦ ਹੈ। ਉਹ ਸਤਿਗੁਰੂ ਜੀ ਦਾ ਥਾਂ ਟਿਕਾਣਾ ਜਾਨਣ ਲਈ ਯਤਨਸ਼ੀਲ ਸਨ। ਸੂਬੇ ਸਾਹਿਬਾਨ ਦੇ ਪਰਵਾਰ ਚਿੰਤਿਤ ਸਨ। ਪਰ ਸੁਰਾਗ ਕਿਵੇਂ ਮਿਲੇ? ਸਭ ਸਬਰ ਕਰਕੇ ਉਚਿੱਤ ਸਮੇਂ ਦੀ ਉਡੀਕ ਵਿੱਚ ਸਨ। ਮਹਾਰਾਜ ਬੁੱਧ ਸਿੰਘ ਨੇ ਸਤਿਗੁਰੂ ਰਾਮ ਸਿੰਘ ਨੂੰ ਮਿਲਣ ਲਈ ਅਰਜ਼ੀਆਂ ਵੀ ਪਾਈਆ, ਪਰ ਅੰਗਰੇਜ਼ੀ ਸਰਕਾਰ ਨੇ ਉਹਨਾਂ ਨੂੰ ਮਨਜ਼ੂਰੀ ਨਹੀ ਦਿੱਤੀ। ਸਰਕਾਰ ਨੇ ਕਿਸੇ ਨੂੰ ਸੂਹ ਨਾ ਦਿੱਤੀ ਕਿ ਸਤਿਗੁਰੂ ਕਿੱਥੇ ਹਨ।ਸਿਆਲ 1874 ਈ. ਵਿਚ ਬਾਬਾ ਦਰਬਾਰਾ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਬਾਰੇ ਪਤਾ ਲੱਗਿਆ। ਉਨ੍ਹਾਂ ਮਹਾਰਾਜ ਬੁੱਧ ਸਿੰਘ ਜੀ ਨੂੰ ਦੱਸਿਆ ਅਤੇ ਫਿਰ ਭੇਸ ਬਦਲ ਕੇ ਇਕੱਲਿਆਂ ਮਿਲਣ ਰੰਗੂਣ ਚਲੇ ਗਿਆ ਤੇ ਸਤਿਗੁਰੂ ਦੇ ਦਰਸ਼ਨ ਕਰ, ਹੁਕਮਨਾਮੇ ਲਿਆ ਕੇ ਦਿੱਤੇ। ਇਹਨਾਂ ਹੁਕਮ-ਨਾਮਿਆਂ ਵਿਚ ਸਤਿਗੁਰੂ ਨੇ ਮਹਾਰਾਜ ਬੁੱਧ ਸਿੰਘ ਨੂੰ ਗੱਦੀ ਦੀ ਦਾਤ ਬਖਸ਼ਿਸ਼ ਕੀਤੀ। ਭੈਣੀ ਸਾਹਿਬ ਦੇ ਗੁਰਦੁਆਰੇ ਦੇ ਅੰਦਰ ਰਹਿੰਦੇ ਸਿੱਖਾਂ ਦੇ ਇਕੱਠ ਵਿਚ ਹੁਕਮਨਾਮਾ ਪੜ੍ਹਿਆ ਗਿਆ।

ਅੱਜ ਤੋਂ ਇਹ ਹਰੀ ਸਿੰਘ ਹੋਇਆ।
ਇਹਨੂੰ ਸਿਰ ਕਰਤਾ ਜਾਨਣਾ
ਬਖਸ਼ ਸਕੇਗਾ ਮੇਰੇ ਧੌਂਕਿਆਂ ਨੂੰ ਇਹ
ਮੈ ਨਹੀ ਸਕਾਗਾਂ ਬਖਸ਼
ਇਹਦੇ ਧੌਕਿਆਂ ਨੂੰ ....[12]

ਸੰਗਤਾਂ ਨੇ ਹੁਕਮ ਅਨੁਸਾਰ ਮਹਾਰਾਜ ਬੁੱਧ ਸਿੰਘ ਨੂੰ ਤਖ਼ਤ ਚਵਰ ਦੇ ਮਾਲਕ ਸਤਿਗੁਰੂ ਹਰੀ ਸਿੰਘ ਜੀ ਨੂੰ ਗੁਰੂ ਸਵੀਕਾਰ ਕੀਤਾ ਤੇ ਨਮਸਕਾਰ ਕੀਤੀ। ਇਸ ਹੁਕਮਨਾਮੇ ਤੋਂ ਬਾਅਦ ਇਕ ਨਵੀਂ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਗੁਰੂ ਹਰੀ ਸਿੰਘ ਜੀ ਤੇ ਆਈਆਂ। ਨਾਮਧਾਰੀ ਸਿੱਖਾਂ ਵਿੱਚ ਇੱਕ ਨਵੀਂ ਤਰ੍ਹਾਂ ਦਾ ਚਰਚਾ ਤੇ ਪਰਚਾਰ ਛਿੜ ਗਿਆ।ਇਹ ਖ਼ਬਰ ਕੰਨੋ ਕੰਨੀਂ ਦਰਸ਼ਨ ਕਰਨ ਆਏ ਸਿੱਖਾਂ ਰਾਹੀਂ ਸਾਰੇ ਪੰਜਾਬ ਦੇ ਨਾਮਧਾਰੀ ਸਿੱਖਾ ਦੇ ਕੰਨਾਂ ਵਿੱਚ ਮਿਸ਼ਰੀ ਘੋਲਣ ਲੱਗੀ। ਕੁਛ ਸਧਾਰਨ ਪਰ ਨਿਰਆਸਰਾ ਭਗਤ-ਹਿਰਦਿਆਂ ਨੂੰ ਉਨ੍ਹਾਂ ਦੇ ਕਰਮਾਂ, ਬਚਨਾਂ ਅਤੇ ਦਰਸ਼ਨਾਂ ਵਿਚ ਗੁਰੂ ਰਾਮ ਸਿੰਘ ਦਾ ਰੂਪ ਨਜ਼ਰ ਪੈਣ ਲੱਗਾ ਅਤੇ ਅਜਿਹਿਆਂ ਸਭ ਸਿੱਖਾਂ ਨੇ ਸੁਤੇ ਸਿੱਧ ਹੀ ਸਤਿਗੁਰੂ ਹਰੀ ਸਿੰਘ ਜੀ ਨੂੰ ਇਕ ਆਪਣਾ ਨਾਮ ਦੇ ਦਿੱਤਾ "ਜੋਤ ਕਾ ਜਾਮਾ"। ਗੁਰੂ ਹਰੀ ਸਿੰਘ ਜੀ ਨੂੰ ਮਲਬੇ ਦੇ ਢੇਰ ਦੀ ਮਾਲਕੀ ਮਿਲੀ ਤੇ ਹੁਕਮ ਹੋਇਆ ਕਿ ਉਸ ਵਿਚੋਂ ਮੁੜ ਮੰਦਰ ਉਸਾਰਨਾ ਹੈ। ਸੋ ਇਸ ਮੰਦਰ ਦੀ ਉਸਾਰੀ ਲਈ ਆਪ ਨੇ ਹੇਠ ਲਿਖੇ ਕਾਰਜ ਕਰਨ ਨੂੰ ਪਹਿਲ ਦਿੱਤੀ:

1) ਸ੍ਰੀ ਭੈਣੀ ਸਾਹਿਬ ਦੇ ਡੇਰੇ ਦੀ ਹਾਲਤ ਨੂੰ ਬਹਾਲ ਰੱਖਣ ਅਤੇ ਉਨੱਤ ਕਰਨਾ।

2) ਗੁਰੂ ਕੇ ਲੰਗਰ ਦੀ ਕਾਰ ਨੂੰ ਜਿਉਂ ਕਾ ਤਿਉਂ ਚਲਾਣਾ।

3) ਨਾਮਧਾਰੀ ਸਿੱਖਾਂ ਵਿੱਚ ਛਾਏ ਹੋਏ ਹਰਾਸ ਨੂੰ ਖਤਮ ਕਰਨਾ, ਘਬਰਾਹਟ ਦੂਰ ਕਰਕੇ ਮੁੜ ਆਸ਼ਾ ਦਾ ਦੀਪਕ ਜਲਾਣਾ।

4) ਗੁਰੂ ਸਿੱਖੀ ਦੇ ਪਰਚਾਰ ਅਤੇ ਪਰਸਾਰ ਪੂਰਵ ਨਿਸਚਿਤ ਲੀਹਾਂ ਤੇ ਕਰਨਾ।

5) ਭਜਨ-ਪੂਜਾ ਪਾਠ ਆਦਿ ਨੂੰ ਪਹਿਲਾਂ ਵਾਂਗ ਹੀ ਬਹਾਲ ਕਰਨਾ।

6) ਲੋਕ ਜੀਵਨ ਵਿਚ ਸਦਾਚਾਰ ਨੂੰ ਉਤਸ਼ਾਹਿਤ ਕਰਨਾ।

7) ਬਰਤਾਨਵੀ ਸਰਕਾਰ ਦੀਆਂ ਕੁਟਿਲ ਨੀਤੀਆਂ ਦਾ ਅਤੀ ਬਾਰੀਕੀ ਅਤੇ ਚਤੁਰਤਾ ਨਾਲ ਸਾਹਮਣਾ ਕਰਨਾ।

8) ਨਾਮਧਾਰੀਆਂ 'ਚੋਂ ਦੇਸ਼ ਅਜ਼ਾਦੀ ਦੀ ਤੱਤਪਰਤਾ ਨੂੰ ਮਰਨ ਮਿਟਣ ਨਹੀਂ ਦੇਣਾ।

9) ਗਊ ਰੱਖਿਆ ਲਈ ਤੱਤਪਰਤਾ।

ਸਤਿਗੁਰੂ ਹਰੀ ਸਿੰਘ ਜੀ ਭਾਵੇਂ 1872 ਈ. ਤੋਂ ਅਖੰਡ ਪਾਠ ਕਰਵਾ ਰਹੇ ਸਨ। ਪਰ ਆਪ ਨੇ ਸਤਿਗੁਰੂ ਰਾਮ ਸਿੰਘ ਵਲੋਂ ਪ੍ਰਮਾਣਿਤ ਤੇ ਪ੍ਰਾਪਤ ਵਿਧੀ ਅਨੁਸਾਰ 1875 ਈ. ਤੋਂ ਅਖੰਡ ਪਾਠ ਸ਼ੁਰੂ ਕਰਵਾ ਦਿੱਤੇ। ਪਾਠ ਛੇਤੀ ਤੋਂ ਛੇਤੀ ਅਤੇ ਮਰਯਾਦਾ ਅਨੁਸਾਰ ਕਰਨੇ ਸਨ। ਸੋ ਦੀਪ, ਕੁੰਭ, ਸਮੱਗਰੀ, ਧੂਪੀਏ ਸਹਿਤ ਅਖੰਡ ਪਾਠ ਸਤਿਗੁਰੂ ਹਰੀ ਸਿੰਘ ਜੀ ਨੇ ਕਰਵਾਏ। ਸਤਿਗੁਰੂ ਹਰੀ ਸਿੰਘ ਜੀ ਨੇ 500 ਦੇ ਕਰੀਬ ਅਖੰਡ ਪਾਠ ਤੇ 1100 ਦੇ ਕਰੀਬ ਸਹਿਜ ਪਾਠ ਕੀਤੇ ਅਤੇ ਕਰਵਾਏ।ਆਪ ਨੇ ਅਰਦਾਸ ਦਾ ਮਿਆਰੀਕਰਨ ਕੀਤਾ। ਪਹਿਲਾਂ ਕੋਈ ਪਾਤਸ਼ਾਹੀ ਦਸ, ਕੋਈ ਗਿਆਰਾਂ ਕਹਿ ਕੇ ਅਰਦਾਸ ਕਰਦਾ ਸੀ। ਆਪ ਨੇ ਪਾਤਸ਼ਾਹੀ ਬਾਰ੍ਹਵੀਂ ਕਹਿ ਅਰਦਾਸ ਸ਼ੁਰੂ ਕਰਵਾਈ।[13]

ਆਪ ਨੇ ਹਵਨ ਦੀਆਂ ਪੰਜ ਬਾਣੀਆਂ ਵਿਚ ਦੋ ਹੋਰ ਬਾਣੀਆਂ ਚੰਡੀ ਦੀ ਵਾਰ ਤੇ ਉਗ੍ਰਦੰਤੀ ਦਾ ਪਾਠ ਕਰਨ ਦਾ ਹੁਕਮ ਕੀਤਾ।

ਸਤਿਗੁਰੂ ਹਰੀ ਸਿੰਘ ਜੀ ਦੇ ਤਿੰਨ ਬਚਨ ਪ੍ਰਮੁਖ ਹਨ :

1.ਬਾਣੀ ਕੰਠ ਕਰਨੀ 2. ਵਿਦਿਆ ਪੜ੍ਹਨੀ 3. ਭਜਨ ਕਰਨਾ

ਸਤਿਗੁਰੂ ਹਰੀ ਸਿੰਘ ਜੀ ਦਾ ਸਭ ਤੋਂ ਪਹਿਲਾ ਪ੍ਰਮੁੱਖ ਕੰਮ ਸ੍ਰੀ ਭੈਣੀ ਸਾਹਿਬ ਦੀ ਮਰਯਾਦਾ ਤੇ ਸੁੱਚ ਪਵਿਤਰਤਾ ਮੁੜ ਕਾਇਮ ਕੀਤੀ, ਨਹੀ ਤਾਂ ਪੁਲਿਸ ਗਾਰਦ ਸਣੇ ਜੁੱਤੀਆ ਅੰਦਰ ਆ ਵੜੀ ਸੀ। ਆਪ ਨੇ ਰਾਮਸਰ ਕੋਲ ਕੋਠੀ ਬਣਵਾਈ। ਉਥੇ ਛੰਨਾ ਢਾਰੇ ਬਣੇ ਜਿੱਥੇ 30-40 ਪਰਵਾਰ ਰਹਿਣ ਲੱਗੇ। ਸਤਿਗੁਰੂ ਹਰੀ ਸਿੰਘ ਜੀ ਨੇ ਫਰਵਰੀ, ਮਾਰਚ 1898 ਈ. ਵਿੱਚ ਰਾਮਸਰ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰਵਾਈ।[14]

ਸਤਿਗੁਰੂ ਰਾਮ ਸਿੰਘ ਦੀਆਂ ਭਾਵਨਾਵਾਂ ਅਨੁਸਾਰ ਆਪ ਨੇ ਲੰਗਰ ਦੇ ਮਹੱਤਵ ਨੂੰ ਕਾਇਮ ਰੱਖਿਆ। ਲੰਗਰ ਕਦੀ ਮਸਤਾਨਾ ਨਹੀਂ ਹੋਣ ਦਿੱਤਾ, ਪਵਿੱਤਰ ਲੰਗਰ ਸਦਾ ਵਰਤਦਾ ਚੌਵੀ ਘੰਟੇ, ਬਾਰਾਂ ਮਹੀਨੇ।19ਵੀ. ਸਦੀਂ ਦੇ ਮਹਾਕਾਲ ਸਮੇਂ ਸਤਿਗੁਰੂ ਹਰੀ ਸਿੰਘ ਨੇ ਆਪਣੀ ਕਿਰਪਾ ਸਦਕਾ ਬਿਨਾਂ ਕਿਸੇ ਤੋਟ ਦੇ ਭੁੱਖੇ ਮਰ ਰਹੇ ਇਲਾਕੇ ਦੇ ਲੋਕਾਂ ਲਈ ਲੰਗਰ ਸੇਵਾ ਚਾਲੂ ਰੱਖੀ।ਜਦਕਿ ਰਾਜੇ ਤੇ ਸਰਕਾਰ ਵੀ ਇਸ ਮਹਾਂਕਾਲ ਸਮੇਂ ਅਸਮੱਰਥ ਸਨ। ਲੰਗਰ ਸੇਵਾ ਲਈ ਸਤਿਗੁਰੂ ਹਰੀ ਸਿੰਘ ਆਪਣਾ ਸਭ ਕੁੱਝ ਕੁਰਬਾਨ ਕਰਨ ਲਈ ਤਿਆਰ ਸਨ। ਇਕ ਦਿਨ ਡਿਪਟੀ ਕਮਿਸ਼ਨਰ ਲੁਧਿਆਣਾ ਸ੍ਰੀ ਭੈਣੀ ਸਾਹਿਬ ਆਇਆ। ਉਸਨੇ ਲੰਗਰ ਚਲਦਾ ਦੇਖਿਆ, ਉਹ ਸਤਿਗੁਰੂ ਜੀ ਨੂੰ ਮਿਲਿਆ ਤੇ ਲੰਗਰ ਦੀ ਸਿਫ਼ਤ ਕੀਤੀ ਤੇ ਮੁਰੱਬੇ ਦੇਣ ਦੀ ਪੇਸ਼ਕਸ਼ ਕੀਤੀ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ:-

"ਫਰੰਗੀ ਖੁਸ਼ ਹੋਇ ਕੇ ਕਹਾਂ ਐਸਾ ਲੰਗਰ ਔਰ ਕਹੀ ਨਹੀਂ ਹੈ। ਲੰਡਨ ਤਾਈ ਉਪਮਾ ਹੋ ਰਹੀ ਹੈ, ਲੰਗਰ ਵਾਸਤੇ ਫਰੰਗੀ 52 ਮੁਰੱਬੇ ਜਮੀਨ ਦੇਂਦਾ ਸੀ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਹ ਜ਼ਮੀਨਾਂ ਤਾਂ ਸਾਡੀਆ ਹੀ ਹੈ, ਅਸਾਂ ਲੈ ਹੀ ਲੈਣੀਆ ਹੈ, ਏਨਾ ਹੈ ਤਾ ਬਲੈਤ ਬਿਚੋਂ ਦੇ। ਸੁਣ ਕੇ ਫਰੰਗੀ ਫੇਰ ਨਹੀ ਬੋਲਿਆ, ਚੁਪ ਹੋਇ ਗਿਆ।[15]

ਸਤਿਗੁਰੂ ਹਰੀ ਸਿੰਘ ਜੀ ਨੂੰ ਕਿਸੇ ਲੋਭ ਲਾਲਚ ਦਾ ਕੀ ਵਾਸਤਾ, ਉਹ ਚਵਰ ਛਤਰ ਦੇ ਮਾਲਕ, ਸਰਕਾਰ ਦੀ ਭਗਤੀ ਨੂੰ ਜੁੱਤੀ ਦੀ ਨੋਕ ਸਮਝਦੇ ਸਨ। ਮੁਰੱਬਿਆਂ ਨੂੰ ਠੋਕਰ ਮਾਰ ਕੇ ਉਹਨਾਂ ਆਪਣੀ ਬੇਮੁਥਾਜੀ ਦਾ ਸਬੂਤ ਪ੍ਰਗਟ ਕੀਤਾ।[16]

ਡੇਰੇ ਵਿਚ ਕੁਝ ਬੀਬੀਆਂ ਸਿਰੋਂ ਨੰਗੀਆਂ ਸਨ। ਉਹਨਾਂ ਕਰਕੇ ਬਦਨਾਮੀ ਦੀ ਸੰਭਾਵਨਾ ਸੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਉਹਨਾਂ ਨੂੰ ਜਿਸ ਸਿੰਘ ਨਾਲ ਉਹ ਚਾਹੁੰਣ ਅਨੰਦ ਪੜ੍ਹਾਉਣ ਦਾ ਹੁਕਮ ਦਿੱਤਾ। ਜਿਹੜੀ ਔਰਤ ਵਿਧਵਾ ਹੀ ਰਹਿਣਾ ਪਸੰਦ ਕਰਦੀ ਹੈ, ਉਹਨਾਂ ਇਸਤਰੀਆਂ ਨੂੰ ਆਪਣੇ ਘਰ ਚਲੇ ਜਾਣ ਦਾ ਹੁਕਮ ਕੀਤਾ।[17]

ਸਤਿਗੁਰੂ ਹਰੀ ਸਿੰਘ ਦੀ ਰਹਿਨੁਮਾਈ ਹੇਠ ਨਾਮਧਾਰੀ ਪੰਥ ਦਾ ਨਾਂ ਰੋਸ਼ਨ ਹੋਣ ਲੱਗਾ। ਇਸ ਉੱਚਤਾ ਨੂੰ ਕਾਇਮ ਰੱਖਣ ਲਈ ਗੁਰਦੁਆਰੇ ਅੱਗੇ ਬੈਠੀ ਪੁਲਿਸ ਗਾਰਦ ਦੀ ਨਿਗਰਾਨੀ ਤੇ ਸਖ਼ਤੀ ਕਾਰਨ ਸਤਿਗੁਰੂ ਜੀ ਦਾ ਸਿੱਖਾਂ ਦੇ ਦੁੱਖ ਦਰਦ ਮਿਟਾਉਣ ਲਈ ਦੌਰਾ ਕਰਨਾ ਜਾਂ ਉਹਨਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰ ਦੇਣਾ ਸੌਖਾ ਨਹੀਂ ਸੀ, ਫਿਰ ਵੀ ਸਤਿਗੁਰੂ ਜੀ ਆਪਣੇ ਬਿਰਦ ਦੀ ਪ੍ਰਿਤਪਾਲ ਕਰ ਰਹੇ ਸਨ। ਅੰਗਰੇਜ਼ੀ ਹਕੂਮਤ ਦੀਆਂ ਸਖ਼ਤੀਆਂ ਦੇ ਬਾਵਜੂਦ ਵੀ ਆਪ ਸੰਗਤਾਂ ਸੇਵਕਾਂ ਨੂੰ ਦਰਸ਼ਨ ਦਿੰਦੇ। ਪੰਥ ਦੀ ਚੜ੍ਹਦੀ ਕਲਾ ਵਾਸਤੇ ਵਿਚਾਰ ਸਾਂਝੇ ਕਰਦੇ। ਆਪ ਕਿਸੇ ਨਾ ਕਿਸੇ ਤਰਕੀਬ ਸੰਗਤਾਂ ਨੂੰ ਦਰਸ਼ਨ ਦਿੰਦੇ, ਪੰਥ ਪ੍ਰਚਾਰ ਕਰਦੇ। ਸੇਵਕ ਆਪਣੇ ਬੱਚਿਆਂ ਦੇ ਵਿਆਹ ਸਮੇਂ ਆਪ ਜੀ ਦੀ ਛੁੱਟੀ ਮਨਜ਼ੂਰ ਕਰਵਾ ਲੈਂਦੇ, ਉਸ ਸਮੇਂ ਆਪ ਸੰਗਤਾਂ ਵਿਚ ਵਿਚਰਦੇ ਉਹਨਾਂ ਦੇ ਦੁੱਖ ਦਰਦ ਦੂਰ ਕਰਦੇ।1892 ਈ. ਵਿੱਚ ਸਰਕਾਰ ਦੀ ਖੁੱਲ੍ਹ ਸਮੇਂ ਸਤਿਗੁਰਾਂ ਨੇ ਕਈ ਦੌਰੇ ਪੰਥ ਦੇ ਪ੍ਰਚਾਰ ਲਈ ਕੀਤੇ। ਸੰਗਤਾਂ ਨੂੰ ਭਜਨ ਸਿਮਰਨ ਦੀ ਪ੍ਰੇਰਨਾ ਦਿੱਤੀ। ਪੰਥ ਤੋਂ ਦੂਰ ਜਾਣ ਵਾਲਿਆਂ ਨੂੰ ਸਿੱਧੇ ਰਾਹ ਪਾਇਆ। ਸੇਵਕ ਸੰਗਤਾਂ ਦੀਆਂ ਮੁਸ਼ਕਿਲਾਂ ਨੂੰ ਦੂਰ

ਕੀਤਾ। ਸਾਰੇ ਨਾਮਧਾਰੀਆਂ ਨੂੰ ਇਕ ਜੁੱਟ ਕਰਨ ਲਈ ਵਚਨ ਬੱਧ ਰਹੇ।ਨਾਮਧਾਰੀ ਸੰਗਤਾਂ ਦੀ ਏਕਤਾ ਤੇ ਉਤਸ਼ਾਹ ਲਈ ਆਪ ਜੀ ਨੇ 27 ਸਾਲਾਂ ਬਾਅਦ 1901 ਈ. ਵਿਚ ਪਹਿਲੀ ਵਾਰ ਹੋਲਾ ਮਹੱਲਾ ਮਨਾਇਆ। ਆਪ ਜੀ ਨੇ ਇਸ ਤੋਂ ਬਾਅਦ 1905 ਈ. ਤੱਕ ਲਗਾਤਾਰ ਪੰਜ ਹੋਲੇ ਮਹੱਲੇ ਸਜਾਏ।[18]

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ ਅੰਗਰੇਜ਼ ਵਿਰੋਧੀ ਸਰਕਾਰਾਂ ਨਾਲ ਸੰਬੰਧ ਕਾਇਮ ਕੀਤੇ। ਤਾਂ ਜੋ ਉਹਨਾਂ ਨਾਲ ਮਿਲ ਕੇ ਅੰਗਰੇਜ਼ੀ ਸਾਸ਼ਨ ਦੀਆਂ ਜੜ੍ਹਾਂ ਭਾਰਤ ਵਿਚੋਂ ਪੁੱਟੀਆਂ ਜਾ ਸਕਣ। ਸਤਿਗੁਰੂ ਹਰੀ ਸਿੰਘ ਜੀ ਨੇ ਲੱਗਭਗ 15 ਸਾਲ ਨਜ਼ਰਬੰਦੀ ਵਿੱਚ ਗੁਜ਼ਾਰੇ ਪਰ ਆਪਣੇ ਮਿਸ਼ਨ ਨੂੰ ਢਿੱਲਾ ਨਹੀਂ ਪੈਣ ;ਦਿੱਤਾ। ਗੁਰੂ ਜੀ ਆਖਿਆ ਕਰਨ ਸਤਿਗੁਰਾਂ ਦਾ ਸ਼ੇਰ ਦਾ ਵਰਗ ਸੀ, ਉਹ ਗਰਜਦੇ ਸਨ, ਮੇਰਾ ਚੂਹੇ ਦਾ ਵਰਗ ਹੈ, ਮੈਂ ਹੇਠੋਂ ਜੜ੍ਹਾਂ ਕੁਤਰਦਾ ਹਾਂ।ਉਨ੍ਹਾਂ ਕਈ ਵਾਰ ਸੂਬਾ ਗੁਰਚਰਨ ਸਿੰਘ ਨੂੰ ਰੂਸ ਭੇਜਿਆ, ਆਪ ਚਿੱਠੀਆਂ ਲਿਖੀਆਂ ਤਾਂ ਜੋ ਰੂਸ ਨਾਲ ਮਿਤੱਰਤਾ ਹੋ ਸਕੇ।ਸਤਿਗੁਰੂ ਹਰੀ ਸਿੰਘ ਜੀ ਨੇ ਕਸ਼ਮੀਰ, ਨੇਪਾਲ ਤੇ ਅਫਗਾਨਿਸਤਾਨ ਨਾਲ ਸੰਬੰਧ ਕਾਇਮ ਕੀਤੇ।ਆਪ ਨੇ ਮਹਿਸੂਸ ਕੀਤਾ ਦੁਸ਼ਮਣ ਦਾ ਦੁਸ਼ਮਣ ਦੋਸਤ ਹੁੰਦਾ ਹੈ। ਸੋ ਰੂਸ ਵੱਲ ਅੱਗੇ ਵਧਿਆ ਜਾਏ। ਸਤਿਗੁਰੂ ਹਰੀ ਸਿੰਘ ਜੀ ਦੇ ਨਿਰਦੇਸ਼ਾਂ ਅਨੁਸਾਰ ਨਾਮਧਾਰੀ ਸਿੱਖਾਂ ਨੇ ਨਿਰਵਾਸਿਤ ਮਹਾਰਾਜਾ ਦਲੀਪ ਸਿੰਘ ਨਾਲ ਸਬੰਧ ਸਥਾਪਤ ਕੀਤੇ। ਸਤਿਗੁਰੂ ਹਰੀ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਅੰਗਰੇਜ਼ੀ ਸਰਕਾਰ ਦੇ ਬਾਈਕਾਟ ਤੇ ਉਨ੍ਹਾਂ ਨਾਲ ਨਾ-ਮਿਲਵਰਤਨ ਦੀ ਲਹਿਰ ਨੂੰ ਕਦੇ ਵੀ ਨਾਮਧਾਰੀ ਸਿੱਖਾਂ ਨੂੰ ਅਵਸੇਲੇ ਨਹੀਂ ਹੋਣ ਦਿੱਤਾ।

ਨਿਮਰਤਾ ਦੇ ਪੁੰਜ ਸਤਿਗੁਰੂ ਹਰੀ ਸਿੰਘ ਨੇ ਨਾਮਧਾਰੀ ਇਤਿਹਾਸ ਦੇ 34 ਔਕੜ ਭਰੇ ਵਰ੍ਹਿਆਂ ਵਿਚ ਰਹਿਨੁਮਾਈ ਕੀਤੀ।17 ਮਈ ਸ਼ਨੀਵਾਰ ਦੇ ਦਿਨ 1906 ਈ. ਨੂੰ ਪਿਛਲੇ ਪਹਿਰ ਸ਼ਾਮ 5 ਵੱਜ ਕੇ 5 ਮਿੰਟ ਦੇ ਸਮੇਂ ਦਰਗਾਹੀ ਸਵਰਗਾਂ ਨੂੰ ਕੂਚ ਕਰ ਗਏ। ਸਾਰਾ ਨਾਮਧਾਰੀ ਪੰਥ ਸੋਗ ਦੇ ਕਾਲੇ ਸਾਗਰ ਵਿੱਚ ਡੁੱਬ ਗਿਆ।ਕੋਈ ਪੇਸ਼ ਨਾ ਗਈ ਕੋਈ ਵਾਹ ਨਾ ਚੱਲੀ।ਸਭ ਦੇ ਕਾਲਜੇ ਨੂੰ ਰੁੱਗ ਤਾਂ ਭਰਿਆ ਹੀ ਗਿਆ ਸੀ, ਕਿਸੇ ਆਪਣਾ ਮੂੰਹ ਨਾ ਜੁਠਾਇਆ। ਸਤਿਗੁਰਾਂ ਦੀ ਅੰਤਿਮ ਅਰਦਾਸ ਨਮਿਤ ਅਨੇਕਾਂ ਪਾਠਾਂ ਦੇ ਭੋਗ ਪਾਏ ਗਏ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਸਤਾਰ ਸਜਾ ਕੇ ਉਨ੍ਹਾਂ ਨੂੰਮੱਥਾ ਟੇਕਿਆ।ਨਾਮਧਾਰੀ ਪੰਥ ਨੂੰ ਸੰਗਠਿਤ ਅਤੇ ਸਥਿਰ ਰੱਖਣ ਲਈ ਸਤਿਗੁਰੂ ਹਰੀ ਸਿੰਘ ਜੀ ਨੇ ਬੜਾ ਸੰਘਰਸ਼ ਕੀਤਾ। ਉਨ੍ਹਾਂ ਨਾਮਧਾਰੀਆਂ ਦੇ ਅੰਗਰੇਜ਼ਾਂ ਵਿਰੋਧੀ ਕਿਰਦਾਰ ਨੂੰ ਕਾਇਮ ਰੱਖਿਆ।[19]

ਸੋ ਉਪਰੋਕਤ ਚਰਚਾ ਤੋਂ ਅਸੀ ਕਹਿ ਸਕਦੇ ਹਾਂ ਕਿ ਸਤਿਗੁਰੂ ਹਰੀ ਸਿੰਘ ਜੀ"ਜਿਨ ਟੁੱਟੀ ਲਈ ਮਿਲਾਇ" ਦਾ ਨਾਮਧਾਰੀ ਸਿੱਖ ਇਤਿਹਾਸ ਵਿਚ ਗੌਰਵਮਈ ਯੋਗਦਾਨ ਹੈ। ਸਤਿਗੁਰੂ ਰਾਮ ਸਿੰਘ ਜੀ ਵਰਗੀ ਮਹਾਨ ਸ਼ਖ਼ਸੀਅਤ ਨੇ ਇਸ ਵੱਡਮੁੱਲੇ ਹੀਰੇ ਨੂੰ ਕੇਵਲ ਉਦੋਂ ਹੀ ਪ੍ਰਗਟ ਕੀਤਾ ਜਦੋਂ ਇਸ ਦੀ ਲੋੜ ਸੀ। ਇਹਨਾਂ ਨੇ ਨਾਮਧਾਰੀ ਪੰਥ ਦੇ ਸੰਗਠਨ, ਉਸ ਦੇ ਅਧਿਆਤਮਕ ਸਮਾਜਿਕ, ਸਦਾਚਾਰਕ, ਰਾਜਨੀਤਿਕ ਕਿਰਦਾਰ ਨੂੰ ਸ਼ਾਂਤ ਮਈ ਤਰੀਕੇ ਨਾਲ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਬਿਰਹਾ ਅਗਨੀ ਨੂੰ ਤਪਦਿਆਂ ਕਾਇਮ ਰੱਖਿਆ। ਇਸ ਦੇ ਸਮਰੱਥ ਆਪ ਹੀ ਸਨ। ਉਨ੍ਹਾਂ ਨਾਮਧਾਰੀ ਪੰਥ ਨੂੰ ਮੁਰਝਾਉਣ ਨਹੀ ਦਿੱਤਾ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਪੂਰੇ ਕਰਦਿਆਂ ਹਰਾ ਰੱਖਿਆ।[20]


1) ਤਾਰਾ ਸਿੰਘ ਅਨਜਾਣ, 'ਜਿਨ ਟੁੱਟੀ ਲਈ ਮਿਲਾਇ' ਨਾਮਧਾਰੀ ਦਰਬਾਰ, ਭੈਣੀ ਸਾਹਿਬ(2006)ਪੰਨਾ-10
2) ਉਹੀ -ਪੰਨਾ 12
3) ਉਹੀ -ਪੰਨਾ 12
4) ਉਹੀ -ਪੰਨਾ 136
5) ਉਹੀ -ਪੰਨਾ 137
6) ਉਹੀ -ਪੰਨਾ 139
7) ਉਹੀ -ਪੰਨਾ 13
8) ਉਹੀ -ਪੰਨਾ 14
9) ਉਹੀ -ਪੰਨਾ 21
10) ਉਹੀ -ਪੰਨਾ 22
11) ਉਹੀ -ਪੰਨਾ 69
12) ਮਾਸਟਰ ਨਿਹਾਲ ਸਿੰਘ, 'ਸੀਤਲਤਾ ਦਾ ਸ੍ਰੋਤ'- ਪੰਨਾ 74
13) ਤਾਰਾ ਸਿੰਘ ਅਨਜਾਣ, 'ਜਿਨ ਟੁੱਟੀ ਲਈ ਮਿਲਾਇ' ਨਾਮਧਾਰੀ ਦਰਬਾਰ, ਭੈਣੀ ਸਾਹਿਬ(2006)ਪੰਨਾ-78
14) ਉਹੀ -ਪੰਨਾ 151
15) ਉਹੀ -ਪੰਨਾ 161
16) ਉਹੀ -ਪੰਨਾ 162
17) ਉਹੀ -ਪੰਨਾ 166
18) ਉਹੀ -ਪੰਨਾ 172
19) ਉਹੀ -ਪੰਨਾ 200
20) ਉਹੀ -ਪੰਨਾ 214



*ਚੇਅਰ ਪਰਸਨ, ਸਤਿਗੁਰੂ ਰਾਮ ਸਿੰਘ ਚੇਅਰ*

*ਪੰਜਾਬ ਕੇਂਦਰੀ ਯੂਨੀਵਰਸਟੀ, ਬਠਿੰਡਾ।*

# ਬਿਖੜੇ ਪੈਂਡਿਆਂ ਦੇ ਰਾਹੀ
# ਸ੍ਰੀ ਸਤਿਗੁਰੂ ਹਰੀ ਸਿੰਘ ਜੀ



-ਸੰਤਾ ਸਿੰਘ ਫਤਿਹਾਬਾਦ

**ਦਸੰਬਰ 2018 ਵਿੱਚ ਦਿੱਲੀ ਵਿਖੇ ਹੋਏ ਵਾਰਸ਼ਿਕ ਵਿਦਿਅਕ ਸੰਮੇਲਨ ਸਮੇਂ ਸੰਤਾ ਸਿੰਘ ਨੇ ਭਾਸ਼ਣ ਪ੍ਰਤੀਯੋਗਿਤਾ ਵਿੱਚ ਇਹ ਨਿਬੰਧ ਬੋਲ ਕੇ ਦੂਸਰਾ ਸਥਾਨ ਪ੍ਰਾਪਤ ਕੀਤਾ ਸੀ।**

ਭਾਵੇਂ ਨਾਮਧਾਰੀ ਸਮਾਜ ਤੇ ਅਨੇਕਾਂ ਹੀ ਵਾਰ ਮੁਸਕਿਲਾਂ ਦਾ ਵਕਤ ਬਣਿਆ ਰਹਿਆ, ਪਰ ਸਭ ਤੋਂ ਜਿਆਦਾ ਮੁਸ਼ਕਿਲ ਦਾ ਸਮਾਂ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਰਹਿਆ। ਸਭ ਤੋਂ ਪਹਿਲਾਂ ਤੇ ਸਤਿਗੁਰੂ ਜੀ ਦੇ ਮਹਿਲ ਮਾਤਾ ਸਾਹਿਬ ਕੌਰ ਜੀ ਅਕਾਲ ਚਲਾਣਾ ਕਰ ਗਏ। ਸਤਿਗੁਰੂ ਜੀ ਬੜੇ ਜਬਰ ਤੇ ਸਬਰ ਦੇ ਧਾਰਨੀ ਸਨ। ਪਰ ਜੀਵਨ ਸਾਥੀ ਦਾ ਤੁਰ ਜਾਣ ਦਾ ਉਸਨੂੰ ਹੀ ਪਤਾ ਲੱਗ ਸਕਦਾ ਹੈ ਜਿਸ ਦੇ ਨਾਲ ਬੀਤੀ ਹੋਵੇ। ਜੇ ਅੱਗੇ ਦੇਖੀਏ ਤੇ ਸਤਿਗੁਰੂ ਹਰੀ ਸਿੰਘ ਜੀ ਅਤੇ ਨਾਮਧਾਰੀ ਪੰਥ ਦੇ ਲਈ ਸਭ ਤੋਂ ਵੱਡਾ ਬਿਖੜਾ ਪੈਂਡਾ ਸੀ, ਨਾਮਧਾਰੀ ਸਮਾਜ ਦੇ ਰਹਿਬਰ, ਅਕਾਲ ਪੁਰਖ, ਦੀਨਾ ਬੰਧੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ ਹੋਣਾ।

17 ਜਨਵਰੀ 1872 ਈ. ਨੂੰ ਮਲੇਰਕੋਟਲੇ ਦੇ ਸਾਕੇ ਵਾਲੇ ਦਿਨ ਮਹਾਰਾਜ ਬੁੱਧ ਸਿੰਘ ਜੀ ਨੂੰ ਮਹਿਸੂਸ ਹੋਣ ਲੱਗਾ ਕਿ ਇਹ ਗੋਰੀ ਸਰਕਾਰ ਸਤਿਗੁਰੂ ਜੀ ਨੂੰ ਨੁਕਸਾਨ ਵੀ ਪਹੁੰਚਾ ਸਕਦੀ ਹੈ। ਫਿਰ ਮਹਾਰਾਜ ਬੁੱਧ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ। ਇਹ ਦ੍ਰਿਸ਼ ਸਤਿਗੁਰੂ ਬਿਲਾਸ-ਵਿੱਚ ਸੰਤ ਸੰਤੋਖ ਸਿੰਘ ਜੀ ਇੰਝ ਲਿਖਦੇ ਹਨ, "ਮਹਾਰਾਜ ਬੁੱਧ ਸਿੰਘ ਜੀ ਨੇ ਅਰਜ਼ ਕੀਤੀ, ਦੀਨਾ ਨਾਥ ਜੀ ਆਹ ਸਭ ਕੁਝ ਮੈਂ ਆਪਣੇ ਸਿਰ ਮੱਥੇ ਮੜ੍ਹ ਲੈਂਦਾ ਹਾਂ। ਆਹ ਸਭ ਕੁਝ ਮੈਂ ਕਰਵਾਇਆ ਹੈ। ਆਪ ਜੀ ਦੀ ਥਾਂ ਤੇ ਮੈਂ ਤੁਰ ਜਾਂਦਾ ਹਾਂ, ਤੁਸੀਂ ਐਥੇ ਹੀ ਰਹੋ ਆਪ ਤੋਂ ਬਗੈਰ ਸੰਗਤਾਂ ਨਹੀਂ ਰਹਿ ਸਕਦੀਆਂ। ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ, ਇਹ ਕੰਮ ਮੇਰੇ ਜਾਣ ਦਾ ਹੀ ਹੈ ਮੇਰੇ ਗਇਆਂ ਬਗੈਰ ਨਹੀਂ ਸਰਨਾ।"

ਇਹ ਸੰਜੋਗ ਦੀ ਹੀ ਗੱਲ ਸੀ, 17 ਜਨਵਰੀ 1872 ਨੂੰ ਜਦੋਂ ਸਤਿਗੁਰੂ ਰਾਮ ਸਿੰਘ ਜੀ ਲੁਧਿਆਣੇ ਗਏ, ਉਸ ਦਿਨ ਬੁੱਧਵਾਰ ਸੀ। ਇਹ ਤੇ ਸਤਿਗੁਰੂ ਜੀ ਦੀ ਰਜਾ ਹੀ ਸੀ। ਮਹਾਰਾਜ ਬੁੱਧ ਸਿੰਘ ਨਾਮਧਾਰੀ ਪੰਥ ਦੀ ਸਿਰੇ ਤੋਂ ਹੀ ਵਿਉਂਤ ਬੰਦੀ ਕਰਨਗੇ। 5 ਫਰਵਰੀ 1872 ਨੂੰ ਭੈਣੀ ਸਾਹਿਬ ਦੀਆਂ ਸਾਰੀਆਂ ਕੁੰਜੀਆਂ ਮਹਾਰਾਜ ਬੁੱਧ ਸਿੰਘ ਜੀ ਨੂੰ ਮਿਲ ਗਈਆਂ। ਮਹਾਰਾਜ ਬੁੱਧ ਸਿੰਘ ਜੀ ਬਾਰੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਿਵਾਜੇ ਨਾਮਧਾਰੀ ਪੰਥ ਦੀ ਕਾਰ ਸੰਭਾਲ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਲਿਖਿਆ ਹੈ:-

ਸਰਦਾਰ ਰਾਜੇ ਤੈ ਮੁਸਾਹਿਬ ਸਾਹਿਬ ਬਡੇ,
ਅਚਰਜ ਥੀਏ ਹਹਿ ਕਾਰ ਤਿਨ ਕੇਰ ਪੈ।
ਦੋਸ਼ਹੀਣ ਓਸ ਸਮੇ ਰਾਮ ਸਿੰਘ ਕੋ ਰੰਗੂਨ,
ਭੇਜ ਦੀਓ ਅੰਗਰੇਜੈਂ, ਖੂਬ ਸੋਚ ਫੋਰ ਪੈ।
ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜ ਤੇਈ,
ਜੋਰ ਤੋਰ ਦੀਓ ਏਸ ਪੰਥ ਕੋ ਬਖੇਰ ਪੈ।
ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ ਭਾਈ ਤਾਂਹੇ,
ਅਬਿ ਹੈ ਮਹੰਤ ਕੰਤ ਕੂਕਿਓਂ ਕਾ ਹੇਰ ਪੈ।

ਮਹਾਰਾਜ ਬੁੱਧ ਸਿੰਘ ਜੀ ਵਾਸਤੇ ਇੱਕ ਬਿਖੜਾ ਪੈਂਡਾ ਇਹ ਸੀ : ਸਿੰਘਾਂ ਦੇ ਉਦਾਸ ਚਿਹਰੇ ਤੇ ਵੈਰਾਗੀ ਨੈਣ। ਇਸ ਲਈ ਮਹਾਰਾਜ ਬੁੱਧ ਸਿੰਘ ਜੀ ਨੇ ਬਾਣੀ ਦਾ ਆਸਰਾ ਸਹੀ ਸਮਝਿਆ। ਸਾਰੀ ਸਾਧ-ਸੰਗਤ ਨਾਮ-ਸਿਮਰਨ ਤਾਂ ਕਰਨ ਲਗ ਪਈ ਸੀ ਪਰ ਇੱਕ ਮੁਸ਼ਕਿਲ ਇਹ ਸੀ ਕਿ ਬਾਣੀ ਦੇ ਪਾਠ ਕਿਸ ਤਰ੍ਹਾਂ ਹੋਣ। ਜੇ ਸਧਾਰਨ ਪਾਠ ਕਰਦੇ, ਜੋ ਕਿ 7 ਦਿਨਾਂ ਵਿੱਚ ਹੁੰਦਾ ਸੀ, ਉਹ ਪੂਰਾ ਨਹੀਂ ਸੀ ਹੁੰਦਾ ਕਿਉਂਕਿ ਮੁਖਬਰ ਪੁਲਿਸ ਨੂੰ ਸ਼ਿਕਾਇਤ ਕਰ ਦਿੰਦੇ ਸਨ। ਫਿਰ ਸਤਿਗੁਰੂ ਜੀ ਨੇ ਅਖੰਡ ਪਾਠ ਕਰਨ ਦੀ ਰੀਤ ਤੋਰਨ ਦੀ ਸਥਾਪਨਾ ਕੀਤੀ। ਸਤਿਗੁਰੂ ਰਾਮ ਸਿੰਘ ਜੀ ਵਾਸਤੇ 1872 ਈ. 'ਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ 5 ਅਖੰਡ ਪਾਠ ਕਰਵਾਏ। ਜੋ ਕਿ ਇਤਿਹਾਸ ਵਿੱਚ ਮਰਿਆਦਾ ਅਨੁਸਾਰ ਸਭ ਤੋਂ ਪਹਿਲੇ ਅਖੰਡ ਪਾਠ ਕੀਤੇ ਗਏ ਸਨ। ਸਤਿਗੁਰੂ ਹਰੀ ਸਿੰਘ ਜੀ ਨੇ ਪਾਠ, 48 ਘੰਟਿਆਂ ਵਿੱਚ ਪੂਰਾ ਕਰਨ ਦਾ ਹੁਕਮ ਦਿੱਤਾ ਸੀ। ਇੱਧਰ ਅਜੇ ਅਖੰਡ ਪਾਠ ਤੋਰੇ ਹੀ ਸਨ, ਸ਼ੇਰ ਖਾਂ ਨਾਮ ਦੇ ਬੰਦੇ ਨੇ ਵਾਇਸਰਾਏ ਲਾਰਡ ਦਾ ਕਤਲ ਕਰ ਦਿੱਤਾ। ਜਦੋਂ ਇਹ ਖਬਰ ਸ੍ਰੀ ਭੈਣੀ ਸਾਹਿਬ ਪਹੁੰਚੀ ਤਾਂ ਇਹ ਸਮਝਿਆ ਗਿਆ ਕਿ ਇਹ ਸਭ ਪਾਠਾਂ ਦਾ ਹੀ ਪ੍ਰਤਾਪ ਹੈ।

ਸਭ ਤੋਂ ਸੌਖਾ ਸਾਹ ਉਦੋਂ ਆਇਆ, ਜਦੋਂ ਬਾਬਾ ਦਰਬਾਰਾ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ, ਹੁਕਮਨਾਮੇ ਨਾਲ ਸ੍ਰੀ ਭੈਣੀ ਸਾਹਿਬ ਭਾਈ ਬੁੱਧ ਸਿੰਘ ਜੀ ਨੂੰ ਮਿਲਿਆ। ਹੁਕਮਨਾਮੇ ਵਿਚ, ਮਹਾਰਾਜ ਬੁੱਧ ਸਿੰਘ ਜੀ ਬਾਰੇ ਲਿਖਿਆ ਸੀ:-

ਅਜ ਤੋਂ ਇਹ ਹਰੀ ਸਿੰਘ ਹੋਇਆ,
ਇਹ ਸਿੱਖੀ ਨੂੰ ਹਰਾ ਰੱਖੇਗਾ,
ਮੇਰੇ ਧੱਕੇ ਨੂੰ ਬਖਸ਼ ਦੇਵੇਗਾ,
ਪਰ ਮੈਂ ਇਹਦੇ ਧੱਕੇ ਨੂੰ ਨਹੀਂ ਬਖਸ਼ਾਂਗਾ।

ਦੀਵੇ ਦੀ ਲੋਅ ਭਾਂਵੇ ਘੱਟ ਸੀ, ਪਰ ਸਿੱਖਾਂ ਦੇ ਚਿਹਰੇ ਤੇ ਖੁਸ਼ੀ ਵੇਖੀ ਜਾ ਸਕਦੀ ਸੀ। ਇਹ ਖੁਸ਼ੀ ਜਨਵਰੀ 1875 ਵਿੱਚ ਨਸੀਬ ਹੋਈ।

ਇੱਧਰ ਪੰਜਾਬ ਵਿੱਚ ਆਪਣੇ ਸਿੱਖ ਭਰਾ ਵੀ ਨਾਮਧਾਰੀਆਂ ਵਿਰੁੱਧ ਸਨ। ਥਾਂ-ਥਾਂ ਤੇ ਢੋਲ ਵਜਾ ਕੇ ਇਹ ਕਿਹਾ ਜਾਂਦਾ ਸੀ ਕਿ ਜੋ ਕੋਈ ਕਹੇਗਾ ਕਿ ਰਾਮ ਸਿੰਘ ਆਵੇਗਾ, ਉਸਨੂੰ ਸਜਾ ਦੇਵਾਂਗੇ। ਇੱਥੋਂ ਤੱਕ ਕਿ ਪਟਿਆਲਾ, ਨਾਭਾ, ਫਰੀਦਕੋਟ, ਕਪੂਰਥਲਾ ਦੇ ਰਾਜਿਆਂ-ਮਹਾਰਾਜਿਆਂ ਨੇ ਪਿੰਡਾਂ ਦੇ ਨਾਮਧਾਰੀਆਂ ਨੂੰ ਕਹਿਣਾ ਕਿ ਕੂਕਪੁਣਾ ਛੱਡੋ, ਕਛਹਿਰਾ ਲਾਓ।

'ਸਤਿਗੁਰੂ ਬਿਲਾਸ' ਭਾਗ-2 ਵਿੱਚ ਆਉਂਦਾ ਹੈ:- "ਪਹਿਲੇ-ਪਹਿਲੇ ਫਰੰਗੀ ਨੇ ਮਹਾਰਾਜ ਬੁੱਧ ਸਿੰਘ ਜੀ ਨੂੰ ਕਿਹਾ ਕਿ ਅਸੀਂ ਛੋਟਾ ਬੂਟਾ ਪੂਰ ਦਿੱਤਾ ਹੈ, ਵੱਡਾ ਤਾਂ ਕਹੀਆਂ-ਕੁਹਾੜੀਆਂ ਨਾਲ ਪੂਰਨਾ ਪੈਣਾ ਸੀ।" ਪਰ ਸਤਿਗੁਰੂ ਜੀ ਚੁੱਪ ਰਹੇ।

ਜਦੋਂ ਪਾਠਾਂ ਦੀ ਸ਼ਿਕਾਇਤ ਪੁਲਿਸ ਵਾਲਿਆਂ ਨੂੰ ਕੀਤੀ ਜਾਂਦੀ ਤਾਂ ਉਸ ਵਕਤ ਇਹ ਕਿਹਾ ਕਿ ਜੇ ਪਾਠ ਕਰੋਗੇ ਤੇ ਵਿਦੇਸ਼ ਭਿਜਵਾ ਦੇਵਾਂਗੇ। ਪਾਠਾਂ ਦੇ ਭੋਗ ਦਾ ਮਹੱਤਵ ਇਹ ਸੀ ਕਿ ਸੰਗਤ ਵਿੱਚ ਸੁਨੇਹਾ ਪਹੁੰਚੇ ਕਿ ਸਤਿਗੁਰੂ ਜੀ ਦੀ ਥਾਂ ਖਾਲੀ ਨਹੀਂ, ਸਿੱਖਾਂ ਦੀ ਆਸ ਬਣੀ ਰਹੇ। ਜਦੋਂ ਸਿੱਖਾਂ ਨੇ ਸਤਿਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਆਉਣਾ, 5 ਜਣਿਆਂ ਤੋਂ ਜਿਆਦਾ ਜਣਿਆਂ ਨੂੰ ਦਰਸ਼ਨ ਕਰਨ ਨਹੀਂ ਦਿੱਤੇ ਜਾਂਦੇ ਸਨ। ਸਤਿਗੁਰੂ ਹਰੀ ਸਿੰਘ ਜੀ ਨੇ ਜੰਗਲ ਦੇ ਬਹਾਨੇ ਪਰਸ਼ਾਦਾ ਅਤੇ ਕੜਾਹ ਪ੍ਰਸ਼ਾਦ ਛਕਾਉਣਾ ਅਤੇ ਅਰਜਾਂ ਵੀ ਸੁਣਨੀਆਂ।

ਇੰਨਾ ਮੁਸ਼ਕਿਲ ਸਮਾਂ ਸੀ ਕਿ ਸਸਕਾਰ ਵੀ ਨਹੀਂ ਕਰਨ ਦਿੰਦੇ ਸੀ। ਜਦੋਂ ਬਾਬਾ ਜੱਸਾ ਸਿੰਘ ਜੀ ਚੜ੍ਹਾਈ ਕੀਤੇ, ਉਨ੍ਹਾਂ ਦਾ ਸਸਕਾਰ ਮੱਕਾ ਰਾਮ ਦੀ ਸਮਾਧ ਕੋਲ ਰਾਈਆਂ ਲਾਗੇ ਕੀਤਾ ਗਿਆ। ਉਨ੍ਹਾਂ ਦੇ ਭੋਗ ਵਾਸਤੇ ਵੀ ਅਰਜੀ ਦੇ ਕੇ ਮੰਜੂਰੀ ਲੈਣੀ ਪਈ। ਅੰਗ੍ਰੇਜ ਸਰਕਾਰ ਦਾ ਮਨੋਰਥ ਨਾ ਕੇਵਲ ਕੂਕਾ ਲਹਿਰ ਨੂੰ ਦਬਾਉਣਾ ਸੀ ਸਗੋਂ ਜਨਤਾ ਉੱਤੇ ਸਰਕਾਰੀ ਦਹਸ਼ਤ ਬਣਾਉਣਾ ਸੀ ਕਿ ਕੋਈ ਵੀ ਅੰਗ੍ਰੇਜ਼ ਸਰਕਾਰ ਦੇ ਖਿਲਾਫ ਅਵਾਜ਼ ਨਾ ਉਠਾ ਸਕੇ।

ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾ ਦੌਰਾ ਦੁਆਬੇ ਦਾ ਸੀ ਜਦੋਂ ਬੀਬੀ ਨੰਦਾ ਦੇ ਲੜਕੇ ਬਸੰਤ ਸਿੰਘ ਦਾ ਵਿਆਹ ਸੀ। ਸਾਧ ਸੰਗਤ ਨੇ ਰਜ-ਰਜ ਕੇ ਦਰਸ਼ਨ ਕੀਤੇ। ਸਤਿਗੁਰੂ ਜੀ ਦਾ ਵੱਧਦਾ ਪ੍ਰਤਾਪ ਦੇਖ ਕੇ ਬੀਬੀ ਨੰਦਾ ਨੇ ਲੜਾਈ ਸ਼ੁਰੂ ਕਰ ਦਿੱਤੀ। ਹਰ ਵਕਤ ਘਰ ਵਿੱਚ ਲੜਾਈ ਰੱਖਣੀ। ਖਾਸ ਕਰਕੇ ਜਦੋਂ ਸਤਿਗੁਰੂ ਹਰੀ ਸਿੰਘ ਜੀ ਨੇ ਪਰਸ਼ਾਦਾ ਛੱਕਣ ਬੈਠਣਾ। ਬੀਬੀ ਨੰਦਾ ਨੇ ਬੋਲ-ਕਬੋਲ ਬੋਲੀ ਜਾਣਾ। ਪਰ ਸਤਿਗੁਰੂ ਜੀ ਸ਼ਾਂਤ ਹੋ ਕੇ ਸੁਣਦੇ ਰਹਿਣਾ। ਸਤਿਗੁਰੂ ਹਰੀ ਸਿੰਘ ਜੀ ਦੇ ਸ਼ਾਂਤ ਸੁਭਾਅ ਕਰਕੇ ਅੰਗ੍ਰੇਜ ਸਰਕਾਰ ਸਤਿਗੁਰੂ ਜੀ ਨੂੰ ਇੰਨਾ ਖਤਰਨਾਕ ਨਹੀਂ ਸਮਝਦੀ ਸੀ। ਅਕਾਲ ਸਮੇਂ ਭੁੱਖੇ-ਭਾਣੇ ਲੋਕਾਂ ਲਈ ਸਤਿਗੁਰੂ ਜੀ ਨੇ ਲੰਗਰ ਦੇ ਦਰਵਾਜੇ ਖੋਲ ਦਿੱਤੇ। ਪਾਠਾਂ ਦੇ ਨਾਲ-ਨਾਲ ਸਤਿਗੁਰੂ ਜੀ ਨੇ ਲੰਗਰ ਦੀ ਸੇਵਾ ਚਲਾਈ ਰੱਖੀ। ਅੰਗ੍ਰੇਜ ਗਵਰਨਰ ਸਦਾ ਵਰਤ ਲੰਗਰ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਕਹਿਣ ਲੱਗਾ:

'ਅਸੀਂ ਤੁਹਾਨੂੰ 2500 ਏਕੜ ਜਮੀਨ ਲੰਗਰ ਵਾਸਤੇ ਦਿੰਦੇ ਹਾਂ।'

ਸਤਿਗੁਰੂ ਜੀ ਨੇ ਕਿਹਾ,
ਤੁਸੀਂ ਸਾਡੇ ਭਾਰਤ ਵਿੱਚੋਂ ਸਾਨੂੰ ਕੀ ਦੇਵੋਗੇ,
ਆਹ ਤੇ ਸਾਰਾ ਹੀ ਸਾਡਾ ਹੈ।
ਜਦੋਂ ਅਸੀਂ ਲਵਾਂਗੇ ਸਾਰਾ ਦੇਸ਼ ਹੀ ਲਵਾਂਗੇ।

ਸਤਿਗੁਰੂ ਜੀ ਦੀ ਕ੍ਰਿਪਾ ਨਾਲ ਥੋੜ੍ਹੇ ਸਮੇਂ ਬਾਅਦ 5 ਸਿੱਖਾਂ ਦੀ ਥਾਂ ਤੇ 10 ਸਿੱਖਾਂ ਨੂੰ ਗੁਰਦੁਆਰੇ ਅੰਦਰ ਜਾਣ ਦੀ ਮੰਜੂਰੀ ਮਿਲ ਗਈ। ਪਹਿਲੇ ਸਿੰਘ ਪਾਤਸ਼ਾਹੀ 10ਵੀਂ, 11ਵੀਂ ਤੱਕ ਅਰਦਾਸ ਕਰਦੇ ਸੀ, ਸਤਿਗੁਰੂ ਹਰੀ ਸਿੰਘ ਜੀ ਨੇ ਪਾਤਸ਼ਾਹੀ 12ਵੀਂ ਤੱਕ ਅਰਦਾਸ ਕਰਨ ਦਾ ਹੁਕਮ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਨੇ ਹਵਨ ਦੀਆਂ ਬਾਣੀਆਂ ਨਾਲ ਚੰਡੀ ਦੀ ਵਾਰ ਅਤੇ ਉਗ੍ਰ ਦੰਤੀ ਦਾ ਪਾਠ ਕਰਨ ਦਾ ਹੁਕਮ ਦਿੱਤਾ।

'ਪੰਜਾਬ ਦੀਆਂ ਲਹਿਰਾਂ' ਪੁਸਤਕ ਵਿਚ ਆਉਂਦਾ ਹੈ:- ਅੰਗ੍ਰੇਜਾਂ ਨੇ ਨਾਮਧਾਰੀ ਸਮਾਜ ਨੂੰ ਸਿੱਖ-ਪੰਥ ਤੋਂ ਵੱਖਰਾ ਕਰਨ ਦੀ ਚਾਲ ਚੱਲੀ। ਅੰਗ੍ਰੇਜਾਂ ਨੇ ਲਾਹੌਰ ਦੀ ਸਿੰਘ ਸਭਾ ਕਮੇਟੀ 'ਚ ਸ਼ਾਮਿਲ ਹੋ ਕੇ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਸਿਧਾਂਤ ਬਣਾਇਆ ਅਤੇ ਕੂਕਿਆਂ ਦਾ ਵਿਰੋਧ ਕੀਤਾ। ਸਖਤੀਆਂ ਦੇ ਝੱਖੜ ਦਾ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਤਰ੍ਹਾਂ ਸਾਹਮਣਾ ਕੀਤਾ ਕਿ ਹਰ ਜਬਰ ਦਾ ਜਵਾਬ ਸਬਰ ਨਾਲ ਦੇ ਕੇ ਤੇ ਬਿਖੜੇ ਪੈਂਡਿਆਂ ਦੇ ਰਾਹੀ ਬਣ ਕੇ ਨਾਮਧਾਰੀ ਪੰਥ ਦੀ ਅਗਵਾਈ ਕਰਦੇ ਰਹੇ।

ਸੰਪਰਕ: 98022-61286



# ਜਿਨ ਟੁੱਟੀ ਲਈ ਮਿਲਾਇ

*-ਮਾਸਟਰ ਅਮਰੀਕ ਸਿੰਘ*

ਭਾਣੇ ਵਿੱਚ ਜਾਂ ਗੁਰੂ ਬਾਰ੍ਹਵੇਂ ਵਲ ਪਰਦੇਸਾਂ ਧਾਏ,
ਗੁਰੂ ਹਰੀ ਸਿੰਘ ਹਰਿਆਂ ਰੱਖਿਆ ਟੁੱਟੀ ਲਈ ਮਿਲਾਇ।

ਹੁਕਮ ਇਹ ਹੋਇਆ ਜਾਣ ਲੱਗਿਆਂ, ਸੁਨਿਓ ਬੁੱਧ ਸਿੰਘ ਭਾਈ,
ਭਾਰ ਸੰਭਾਲੋ ਹਰੀ ਸਿੰਘ ਬਣ ਫਿਕਰ ਨਾਂ ਕਰਨਾ ਕਾਈ,
ਏਸੇ ਦੇਹੀ ਵਿਚ ਆਵਾਂਗਾ ਦੇਣਾ ਨਹੀਂ ਭੁਲਾਏ।

ਓਸੇ ਦਿਨ ਤੋਂ ਗੁਰੂ ਹਰੀ ਸਿੰਘ ਐਸੀ ਕਾਰ ਸੰਭਾਲੀ,
ਬਿਰਹਾ ਦੇ ਵਿੱਚ ਤੜਪਦਿਆਂ ਦੀ ਕੀਤੀ ਜਾਣ ਸੁਖਾਲੀ,
ਐਸਾ ਪਿਆਰ ਬਖਸ਼ਿਆ ਰੋਂਦੇ ਚਿਹਰੇ ਵੀ ਮੁਸਕਾਏ।

ਪਾਬੰਦੀਆਂ ਦੇ ਹੁੰਦਿਆਂ ਵੀ ਬਾਂਹ ਫੜੀ ਸੰਗਤ ਦੀ ਐਸੀ,
ਦੁੱਖ ਨਾ ਕੋਈ ਲੱਗਣ ਦਿੱਤਾ ਸਭ ਦੇ ਬਣੇ ਹਿਤੈਸ਼ੀ,
ਭੁੱਲੇ ਭਟਕਿਆਂ ਨੂੰ ਉਨ੍ਹਾਂ ਨੇ ਲੀਤਾ ਗਲੇ ਲਗਾਏ।

ਲੋਹ ਲੰਗਰ ਚਲਦੇ ਰੱਖਣ ਲਈ ਕੀਤੇ ਸਭ ਉਪਰਾਲੇ,
ਬਾਲਣ ਦੀ ਥਾਂ ਲੋਹ ਦੇ ਹੇਠਾਂ ਛੱਤੋਂ ਲਾਹੇ ਬਾਲੇ,
ਕੋਈ ਕਿਸੇ ਵਕਤ ਵੀ ਆਵੇ ਭੁੱਖਾ ਕਦੇ ਨਾ ਜਾਏ।

ਕਾਲ ਪਿਆ ਤਾਂ ਭੁੱਖੇ ਮਰਦੇ ਆਏ ਰਾਜਸਥਾਨੀ,
ਯਥਾ ਸ਼ਕਤ ਲੰਗਰ ਸੀ ਦਿੱਤਾ ਸਿਫ਼ਤ ਪੁੱਜੀ ਅਸਮਾਨੀ,
ਲੋਕਾਂ ਕਿਹਾ ਕਿ ਧੰਨ ਗੁਰੂ ਜੋ ਭੁੱਖਿਆਂ ਤਾਈਂ ਰਜਾਏ।

ਕਿਹਾ ਅਫ਼ਸਰਾਂ ਬਾਬਾ ਜੀ, ਯੇ ਕੈਸੇ ਕਾਮ ਚਲੇਗਾ,
ਹੁਕਮ ਹੋਇਆ ਜਦ ਤਕ ਨੇ ਰਸਦਾਂ ਐਸੇ ਕਾਮ ਚਲੇਗਾ,
ਮੁੱਕ ਗਈਆਂ ਤਾਂ ਅਸਾਂ ਵੀ ਜਾਣਾ ਨਾਲ ਹੀ ਡੇਰਾ ਚਾਇ।

ਡੀ.ਸੀ. ਨੇ ਕਿਹਾ ਕਿ ਲੰਗਰ ਖਾਤਰ ਦਿਆਂ ਮੁਰੱਬੇ ਚਾਲੀ,
ਹੁਕਮ ਹੋਇਆ ਉਹ ਧਰਤ ਹੈ ਸਾਡੀ, ਧੱਕਿਉਂ ਤੁਸੀਂ ਸੰਭਾਲੀ,
ਦੇ ਇੰਗਲੈਂਡੋਂ ਦੇ ਸਕਣੈਂ ਤਾਂ, ਕਿਉਂ ਲਾਰੇ ਨੇ ਲਾਏ।

ਜੀਵਨ ਮਾਤ ਨੇ ਸਿੱਖਾਂ ਤਾਈਂ ਪੁੱਤਰਾਂ ਵਾਂਗੂ ਰੱਖਿਆ,
ਜੋ ਉਸ ਦੇ ਦਰ ਆਇਆ ਉਸ ਨੇ ਕਦੇ ਨਾ ਝੋਰਾ ਰੱਖਿਆ,
ਵੈਰੀਆਂ ਨੇ ਵੀ ਆਪਣੇ ਮੂੰਹੋਂ ਧੰਨ ਧੰਨ ਬਚਨ ਅਲਾਏ।

ਬੱਸ ਕਰੋ ਅਮਰੀਕ ਨਾਂ ਸਾਰੀ ਸਿਫ਼ਤ ਲਿਖੀ ਹੈ ਜਾਣੀ,
ਇਹ ਨਹੀਂ ਮੁੱਕਣੀ ਸਾਰੀ ਉਮਰਾਂ ਲੰਮੀ ਬੜੀ ਕਹਾਣੀ,
ਕੌਣ ਸਮੁੰਦਰ ਤਰ ਸਕਦਾ ਏ ਪਰਬਤ ਕੌਣ ਉਠਾਏ।

***

ਸੰਪਰਕ - 8307290412

# ਗੀਤ

*-ਲਖਵਿੰਦਰ ਸਿੰਘ ਬਾਜਵਾ*

ਠੰਡੀ ਮੂਰਤੀ ਦਾ ਸੰਦੇਸ਼ ਬੇ - ਮਿਸਾਲ ਏ।
ਸ਼ਾਂਤ ਚਿੱਤ ਕਿਵੇਂ ਰਹਿਣਾ ਔਕੜਾਂ ਦੇ ਨਾਲ ਏ।



ਬੱਦਲ ਗੁਲਾਮੀ ਵਾਲੇ ਗੂੜ੍ਹੇ ਜਦੋਂ ਛਾਏ ਸਨ।
ਦੇਸ਼ ਲਈ ਰਾਮ ਪ੍ਰਦੇਸ ਨੂੰ ਸਿਧਾਏ ਸਨ।
ਬੁੱਝਣ ਨਾ ਦਿੱਤੀ ਬਾਲੀ ਉਹਨਾ ਜੋ ਮਸ਼ਾਲ ਏ।
ਠੰਡੀ ਮੂਰਤੀ ਦਾ --------

ਬੇੜੀਆਂ ਗੁਲਾਮੀ ਦੀਆਂ ਕੱਟਣੇ ਨੂੰ ਗੁਰਾਂ ਨੇ।
ਦੇਸ਼ ਤੇ ਵਿਦੇਸ਼ ਨਾਲ ਮੇਲ ਲਈਆਂ ਸੁਰਾਂ ਨੇ।
ਉਮਰਾਂ ਦੇ ਤੀਕ ਘਾਲੀ ਘਾਲਣਾ ਕਮਾਲ ਏ।
ਠੰਡੀ ਮੂਰਤੀ ਦਾ -----

ਆਏ ਜਾਂ ਦੁਆਰੇ ਲੋਕ ਭੁੱਖ ਦੇ ਸਤਾਏ ਸੀ।
ਗੁਰੂ ਹਰੀ ਸਿੰਘ ਹੱਸ ਗਲ ਨਾਲ ਲਾਏ ਸੀ।
ਇੰਜ ਹੀ ਛਪੰਜੇ ਦਾ ਕਟਾਇਆ ਉਸ ਕਾਲ ਏ।
ਠੰਡੀ ਮੂਰਤੀ ਦਾ -------

ਗੁਰਾਂ ਕੋਲ ਆ ਕੇ ਗੋਰਾ ਅਰਜ਼ ਗੁਜ਼ਾਰਦਾ।
ਲਿਖ ਕੇ ਮੁਰਬੇ ਦਿਆਂ ਲੈ ਲਵੋ ਪੁਕਾਰਦਾ।
ਦਿਆਂ ਮੈਂ ਜ਼ਮੀਨ ਜਿੰਨੀ ਕਹੋ ਤਤਕਾਲ ਏ।
ਠੰਡੀ ਮੂਰਤੀ ਦਾ ------

ਸਾਡੀ ਧਰਾ ਸਾਨੂੰ ਦੇਵੇਂ ਛਾਤਰ ਖਿਡਾਰੀ ਏਂ।
ਦੇਹ ਇੰਗਲੈਂਡ ਚੋਂ ਜੇ ਏਨਾ ਉਪਕਾਰੀ ਏਂ।
ਤੁਰਿਆ ਨਿਰੁਤਰ ਹੋ ਇਕੋ ਗੱਲ ਨਾਲ ਏ।
ਠੰਡੀ ਮੂਰਤੀ ਦਾ -----

ਔਕੜਾਂ ਦੇ ਵਿੱਚ ਸਦਾ ਸਿੱਖੀ ਹਰੀ ਰੱਖੀ ਸੀ।
ਉਹਨਾ ਕੋਲ ਤੀਸਰੀ ਗਿਆਨ ਵਾਲੀ ਅੱਖੀ ਸੀ।
ਗਲ ਨਾਲ ਲਾਏ ਕੂਕੇ ਹੋ ਕੇ ਦਿਆਲ ਏ।
ਠੰਡੀ ਮੂਰਤੀ ਦਾ -------

ਟੁੱਟੀ ਭਜੀ ਮੇਲ ਲਈ ਉਸ ਨੇ ਦੁਬਾਰਾ ਸੀ।
ਸੰਗਤਾਂ ਨੂੰ ਉਹਦਾ ਰੱਬ ਵਰਗਾ ਸਹਾਰਾ ਸੀ।
ਬਾਜਵਾ ਭੁਲਾਉਣ ਯੋਗ ਗੁਰਾਂ ਦੀ ਨਾ ਘਾਲ ਏ।
ਠੰਡੀ ਮੂਰਤੀ ਦਾ---------

ਸੰਪਰਕ - 94167-34506

# ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ

-ਤਾਰਾ ਸਿੰਘ ਅਨਜਾਣ

ਗੋਰੇ ਦਿਆਂ ਯਾਰਾਂ, ਸਰਦਾਰਾਂ ਤੇਜ ਸਿੰਘ ਜਿਹਾਂ,
ਕੌਮ ਦੇ ਗਦਾਰਾਂ ਨੇ ਸੀ ਕੀਤਾ ਵੱਡਾ ਪਾਪ ਏ।
ਸੁੱਟੀ ਚਾ ਬੰਦੂਕ ਨਦੀ ਸੂਕ ਰਹੀ ਵਿੱਚ ਰਾਮ,
ਗੁਰਾਂ, ਸਿੱਖ ਫ਼ੌਜ ਪਾਟੀ ਦਿੱਤਾ ਚਾ ਸਰਾਪ ਏ।
ਕੂਕਿਆਂ ਨੂੰ ਜੋੜਿਆ ਜਾਂ ਤੋੜਿਆ ਗੁਲਾਮੀ ਨਾਲੋਂ,
ਪਾਰ ਟਪਾਇਆ ਬਿੱਲੇ ਸਾਗਰ ਅਮਾਪ ਏ।
ਉਹਦੀ ਹੀ ਸਿੱਖੀ ਫੇਰ ਤਿੱਖੀ ਤੋਰ ਤੁਰ ਪਈ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਸ਼ਾਂਤੀ ਸਰੂਪ ਤੂੰ ਅਰੂਪ ਨਾਲ ਜੋੜ ਦਿੱਤਾ,
ਦ੍ਰਿੜਾਇਆ ਚਾ ਕੂਕਿਆਂ ਨੂੰ ਫੇਰ ਜਪ ਜਾਪ ਏ।
ਬੁੱਧ ਵਿੱਚ ਜੋਤ ਧਰੀ ਰਾਮ ਹਰੀ ਆਪ ਜਦੋਂ,
ਹਰੀ ਹਰੀ ਨਹੀਂ ਰਾਮ ਰਿਹਾ ਹਰੀ ਜਾਪ ਏ।
ਸਿੱਖੀ ਹਰੀ ਕੀਤੀ ਹਰੀ ਬੁੱਧ ਸੀ ਗ਼ੁਲਾਮੀ ਸੰਦੀ,
ਸਿਮਰਨ ਨਾਲ ਨੱਠਾ ਸਾਰਾ ਦੁਖ ਸੰਤਾਪ ਏ।
ਟੁੱਟੀ ਗੰਢ ਦਿੱਤੀ ਸਾਡੀ ਬੇੜੀ ਬੰਨੇ ਲਾਈ ਆਪ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਸਿੱਖੀ ਸੰਦਾ ਬੂਟਾ ਮੁਰਝਾਏ ਸੁੱਕ ਜਾਏ ਨਾਹੀ,
ਔੜ ਲੱਗੀ ਵੇਲੇ ਤੂੰ ਹੀ ਦਿੱਤਾ ਪਾਣੀ ਆਪ ਏ।
ਸਾਗਰੋ ਉਗਰ ਪਾਰ ਲੱਗੇ ਗੇੜਾ ਕੂਕਿਆਂ ਦਾ,
ਚੀਨੀ ਵਾਲੇ ਨਾਲ ਇੰਜ ਮੇਲ ਤੇ ਮਿਲਾਪ ਏ।
ਗੁਰੂ-ਬਾਪ ਬਾਲ ਸਾਰੇ ਹੋਏ ਸੀ ਯਤੀਮ ਸਾਰੇ,
ਦਿੱਤਾ ਤੂੰ ਸਹਾਰਾ ਆਪ ਤੂੰ ਹੀ ਮਾਈ ਬਾਪ ਏ।
ਫੇਰ ਹੋਏ ਹੌਸਲੇ ਬੁਲੰਦ ਨਾਮਧਾਰੀਆਂ ਦੇ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।
ਸ਼ਾਂਤ ਵਰਤਾਈ ਗੱਲ ਸਮਝਾਈ ਹਿੰਦੀਆਂ ਨੂੰ,
ਲੱਥਣਾ ਗ਼ੁਲਾਮੀ ਵਾਲਾ ਫਿਰ ਉਹ ਸਰਾਪ ਏ।
ਰੂਸ ਦੇਸ ਕੋਲੋਂ ਲੈ ਕੇ, ਆਉ ਸਹਾਇਤਾ ਆਪ,
ਸੂਬਾ ਗੁਰਚਰਨ ਸਿੰਘ ਦਿੱਤੜਾ ਜੋ ਥਾਪ ਏ।
ਬਿੱਲਿਆਂ ਨੇ ਢਿੱਲਿਆਂ ਹੋ ਜਾਵਣਾ ਹੈ ਛੇਤੀ ਹੁਣ,
ਦੇਣੀ ਹੈ ਛੂਡਾ ਜਿਹੜੀ ਗੱਦੀ ਗੋਰਾ ਛਾਪ ਏ।
ਢੇਰੀ ਨਹੀਂ ਢਾਹੀ ਕਿਸੇ ਕੀਤੀ ਨਾ ਕੁਤਾਹੀ ਕੋਈ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਭੈਣੀ ਫੇਰ ਮੁਸਕਾਈ ਸੇਵਾ ਜੀਵਨ ਕਮਾਈ,
ਪੂਰੀ ਹੋਈ ਉਣਤਾਈ ਜਾਂ ਆਇਆ ਪ੍ਰਤਾਪ ਏ।
ਜਿੱਥੇ ਛੱਡੀ ਸੀ ਤੂੰ ਖੇਡ ਉਸ ਅੱਗੇ ਦਿੱਤੀ ਛੇੜ,
ਕਰਾਏ ਉਸ ਹੋਮ ਤੇ ਜਪਾਇਆ ਚਾ ਜਾਪ ਏ।
ਅੰਨ ਧਨ ਦਾਨਾ ਤੋੜਾ, ਵੱਢੇ ਵੱਧ ਬੀਜੇ ਥੋੜ੍ਹਾ,
ਰੱਜੇ ਕੂਕੇ ਗਊ ਘੋੜਾ ਕੋਲ ਵਸਤ ਅਮਾਪ ਏ।
ਇੱਕ ਅੱਧ 'ਅਨਜਾਣ' ਬਾਕੀ ਸਭ ਗਏ ਜਾਣ,
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

## ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ 28 ਅਗਸਤ 2019 ਨੂੰ ਲੰਦਨ ਵਿਖੇ ਕਾਕਾ ਅਰਜਨ ਤਾਰਾ ਸਿੰਘ ਦੇ ਕਹੇ ਸ਼ਬਦ

ਪਰਮ ਸਤਿਕਾਰਯੋਗ ਸਤਿਗੁਰੂ ਜੀ, ਮਾਤਾ ਜੀ ਅਤੇ ਸਾਧ ਸੰਗਤ ਜੀ, ਅੱਜ ਇੱਥੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ, ਦੋ-ਢਾਈ ਸੌ ਸੰਗਤ ਦੀ ਹਾਜ਼ਰੀ ਵਿਚ ਇਸ ਵੱਡੇ ਅਤੇ ਸ਼ਾਨਦਾਰ ਮੌਕੇ 'ਤੇ ਜਦੋਂ ਮੈਨੂੰ ਬੋਲਣ ਲਈ ਆਖਿਆ ਗਿਆ ਤਾਂ ਮੈ ਸੋਚਿਆ ਕਿ ਮੈਂ ਉਹ ਨਹੀਂ ਕਹਿਣਾ ਚਾਹੁੰਦਾ ਜੋ ਮੈਂ ਖੁਦ ਨਹੀਂ ਕਰਦਾ। ਮੈਂ ਐਸਾ ਇਨਸਾਨ ਨਹੀਂ ਬਣਨਾ ਚਾਹੁੰਦਾ ਜਿਹਦੇ ਮਨ ਵਿਚ ਕੁਛ ਹੋਰ ਹੋਵੇ ਪਰ ਕਰਨੀ ਬਿਲਕੁਲ ਪੁੱਠੀ ਹੋਵੇ, ਜਿਹਦੇ ਮਨ ਵਿਚ ਕੁਛ ਹੋਰ ਹੋਵੇ ਪਰ ਮੂੰਹ ਵਿਚ ਕੁਛ ਹੋਰ। ਮੈਂ ਪਖੰਡੀ ਨਹੀਂ ਹੋਣਾ ਚਾਹੁੰਦਾ।

ਗੁਰੂ ਨਾਨਕ ਦੇਵ ਜੀ ਨੇ ਉਚਾਰਿਆ ਹੈ —ਛੋਡੀਲੇ ਪਾਖੰਡਾ।

ਅਸੀਂ ਪਖੰਡ ਛੱਡ ਦਈਏ। ਅਸੀਂ ਸੱਚੇ-ਸੁੱਚੇ, ਈਮਾਨਦਾਰ ਮਨੁੱਖ ਬਣੀਏ।

ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ

ਕਿਸੇ ਅੱਗੇ ਸਿਰ ਝੁਕਾਣ ਦਾ ਕੋਈ ਅਰਥ ਨਹੀਂ ਜੇ ਸਾਡੇ ਦਿਲ ਵਿਚ ਖੋਟ ਹੈ।

ਗੁਰੂ ਨਾਨਕ ਦੇਵ ਜੀ ਨੇ ਇਹ ਸਿੱਖਿਆ 500 ਸਾਲ ਪਹਿਲਾਂ ਦਿੱਤੀ, ਜੋ ਅੱਜ ਵੀ ਢੁੱਕਵੀਂ ਹੈ ਅਤੇ ਹਮੇਸ਼ਾਂ ਢੁੱਕਵੀਂ ਰਹੇਗੀ।ਅਸੀਂ ਸੱਚੇ-ਸੁੱਚੇ, ਈਮਾਨਦਾਰ ਮਨੁੱਖ ਬਣੀਏ। ਸਾਡੀ ਕਰਨੀ ਅਤੇ ਕਥਨੀ ਇਕੋ ਜਿਹੀ ਹੋਵੇ। ਸਤਿਗੁਰੂ ਜੀ ਕਿਰਪਾ ਕਰਨ ਮੈਂ ਇਕ ਅਜਿਹਾ ਮਨੁੱਖ ਬਣਾਂ। ਬਹੁਤ-ਬਹੁਤ ਧਨੰਵਾਦ। ਸਤਿ ਸ੍ਰੀ ਅਕਾਲ।

# (ਧੰਨ ਗੁਰੂ ਹਰੀ ਸਿੰਘ ਜੀ)

-ਗੁਰਸੇਵਕ ਸਿੰਘ ਕਵੀਸ਼ਰ



ਅਕਾਲ ਪੁਰਖ ਤੋਂ ਆਗਿਆ ਲੈ ਕੇ,
ਪ੍ਰਗਟੀ ਜੋਤ ਇਲਾਹੀ।
ਗਊ ਗਰੀਬ ਦੀ ਰਖਸ਼ਾ ਖ਼ਾਤਰ,
ਆਇਆ ਮਿੱਤਰ ਮਾਹੀ।
ਸੰਮਤ ਠਾਰਾਂ ਸੌ ਛਿੱਹਤਰ,
ਆਈ ਸੀ ਭਾਗਾਂ ਵਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਸਦਾ ਕੌਰ ਮਾਤਾ ਦੇ ਘਰ ਵਿੱਚ,
ਸੀ ਹੋਈਆਂ ਰੁਸ਼ਨਾਈਆਂ।
ਬੁੱਕ ਭਰ ਭਰ ਕੇ ਗੁੜ ਸੀ ਵੰਡਿਆਂ,
ਖੁਸ਼ੀਆਂ ਦੂਣ ਸਵਾਈਆਂ।
ਜਗਤ ਬਾਗ ਦੀ ਰਾਖੀ ਲਈ ਆਇਆ,
ਜਗਤ ਬਾਗ ਦਾ ਮਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਨੂਰੀ ਮੁਖੜਾ ਦਰਸ਼ਨ ਕਰਕੇ,
ਜੋ ਆਇਆ ਸੋ ਤਰਿਆ।
ਬੁੱਧਵਾਰ ਕੰਮ ਸ਼ੁੱਧ ਹੋ ਗਏ,
ਨਾਮ ਬੁੱਧ ਸਿੰਘ ਧਰਿਆ।
ਭਰਮਾਂ ਦੇ ਫਸਿਆਂ ਦੀ ਗਈ,
ਕੱਟੀ ਭਰਮ ਦੀ ਜਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਗੁਰੂ ਹਰੀ ਸਿੰਘ ਠੰਡੀ ਮੂਰਤ,
ਦਇਆਵਾਨ ਸੁਆਮੀ।
ਹਿੰਦੂ ਮੁਸਲਮ ਸਿੱਖ ਈਸਾਈ,
ਸਭ ਧਰਮਾਂ ਦੇ ਹਾਮੀ।
ਮੁੱਖ ਤੇ ਤੇਜ਼ ਜਲਾਲ ਕਮਾਲ ਹੈ,
ਝਾਲ ਨਾ ਜਾਵੇ ਝਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਗਿਆਨੀ ਧਿਆਨੀ ਸੱਚ ਦੇ ਬਾਨੀ,
ਸਭਨਾਂ ਦੇ ਦਿਲਜਾਨੀ।
ਸ਼ਕਤੀ ਭਗਤੀ ਮੁਕਤੀ ਜੁਗਤੀ,
ਮਾਲਕ ਗੁਰੂ ਮਹਾਨੀ।
ਚਾਰ ਪਦਾਰਥ ਉਸ ਨੂੰ ਮਿਲਦੇ,
ਜੋ ਦਰ ਤੇ ਆਏ ਸਵਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਦਰਦਵੰਦ ਦੁਖੀਆਂ ਦੁੱਖ ਨੂੰ,
ਦੂਰ ਕਰਨ ਲਈ ਆਏ।
ਨਿੰਦਿਆ ਚੁਗਲੀ ਵੈਰ ਈਰਖਾ,
ਚੂਰ ਕਰਨ ਲਈ ਆਏ।
ਸਿਵਜ਼ੀ ਬ੍ਰਹਮਾ ਵਿਸ਼ਨੂੰ ਨੇ ਵੀ,
ਥਾਂ ਚਰਨਾਂ ਵਿੱਚ ਭਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਨਾਰਦ ਸਾਰਦ ਨੇ ਖੁਸ਼ ਹੋ ਕੇ,
ਗੀਤ ਖੁਸ਼ੀ ਦੇ ਗਾਏ।
ਦੇਵਤਿਆਂ ਨੇ ਰਲ ਮਿਲ ਕੇ ਜੀ,
ਅੰਬਰੋਂ ਫੁੱਲ ਬਰਸਾਏ।
ਸੁੱਕੀਆਂ ਵੇਲਾਂ ਹਰੀਆਂ ਹੋਈਆਂ,
ਫੁੱਲ ਖਿੜ ਪਏ ਹਰ ਡਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

ਗੁਣ ਉਹਦੇ ਕੋਈ ਗਾ ਨਹੀਂ ਸਕਦਾ,
ਜੇ ਕੋਈ ਗਾਉਣਾ ਚਾਹਵੇ।
ਕਲਮ ਸ਼ਾਇਰ ਦੀ ਕੀ ਲਿਖ ਸਕਦੀ,
ਆਦਿ ਅੰਤ ਨਾ ਆਵੇ।
ਗੁਰਸੇਵਕ ਸਿੰਘ ਧਰਮ ਕਲਾ,
ਹਰਿ ਗੁਰੂ ਨੇ ਬੰਧ ਬਹਾਲੀ।
ਜੱਸਾ ਸਿੰਘ ਘਰ ਪ੍ਰਗਟ ਹੋਏ,
ਦੀਨ ਦੁਨੀ ਦੇ ਵਾਲੀ।

**ਸ੍ਰੀ ਭੈਣੀ ਸਾਹਿਬ**
**ਸੰਪਰਕ 9463660990**

# ਦੀਨਾਂ ਦੇ ਦਇਆਲ ਸ੍ਰੀ ਸਤਿਗੁਰੂ ਹਰੀ ਸਿੰਘ ਜੀ

-ਰਾਗੀ ਮਨਜੀਤ ਸਿੰਘ, ਦਿੱਲੀ

ਜਿਲ੍ਹਾ ਲੁਧਿਆਣਾ ਦੇ ਝੋਰੜ ਪਿੰਡ ਵਿੱਚ, ਗੁਰੂ ਦਾ ਪਿਆਰਾ ਸਿੱਖ ਸ਼ੀਹਾਂ ਸਿੰਘ ਰਹਿੰਦਾ ਸੀ।
ਜਪੀ ਤਪੀ ਨਿਤਨੇਮੀ ਪੂਰਾ ਮਰਯਾਦਾ ਵਿੱਚ, ਸੁਆਸ ਸੁਆਸ ਨਾਮ ਉਹ ਜਪਦਾ ਹੀ ਰਹਿੰਦਾ ਸੀ।
ਇਕੋ ਟੇਕ ਰਖਦਾ ਗੁਰੂ ਦੀ ਸਦਾ ਮਨ ਵਿੱਚ, ਧੰਨ ਗੁਰੂ ਧੰਨ ਗੁਰੂ ਮੁੱਖੋਂ ਸਦਾ ਕਹਿੰਦਾ ਸੀ।
ਗੁਰੂ ਦੀ ਪ੍ਰੀਤ ਵਿੱਚ ਪਰੁਚਿਆ ਦੇਵਾਨ ਜੇਹਾ, ਫੁੱਲ ਗੁਲਾਬ ਜਿਉਂ ਖਿੜਿਆ ਉਹ ਰਹਿੰਦਾ ਸੀ।
ਸਿਦਕੀ ਸੰਤੋਖੀ ਸਿੱਖ ਚੀਨੀ ਵਾਲੜੇ ਦਾ, ਥੋੜ੍ਹੀ ਹੀ ਕਮਾਈ ਨੂੰ ਉਹ ਬਹੁਤ ਬਹੁਤ ਕਹਿੰਦਾ ਸੀ।
ਮਾਇਆ ਦੀ ਤੰਗੀ ਹੱਥੋਂ ਘਰ ਦੇ ਨਾ ਕਾਜ ਹੁੰਦੇ, ਗੁਰੂ ਦੀ ਰਜ਼ਾ 'ਚ ਅਡੋਲ ਸਦਾ ਰਹਿੰਦਾ ਸੀ।
ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਿੱਖਾਂ, ਸ਼ੀਹਾਂ ਸਿੰਘ ਘਰ ਕੀਤਾ ਆਣ ਕੇ ਪੜਾਅ ਸੀ।
ਕਹਿੰਦਾ ਧੰਨ ਭਾਗ ਮੇਰੇ ਸਾਧ ਘਰ ਆਏ ਮੇਰੇ, ਸਾਰੇ ਪਰਵਾਰ ਤਾਈਂ ਚੜ੍ਹ ਗਿਆ ਚਾਅ ਸੀ।
ਕਣਕ ਦੀ ਬਿਜਾਈ ਲਈ ਬੀਜ ਘਰ ਪਿਆ ਹੈ ਸੀ, ਖਰਾਸ ਨਾਲ ਪੀਹ ਕੇ ਆਟਾ ਉਸਦਾ ਬਣਾ ਦਿੱਤਾ।
ਨਾਲ ਸੱਚੀ ਭਾਵਨਾ ਦੇ ਲੰਗਰ ਤਿਆਰ ਕਰ, ਘਰ ਆਏ ਸੰਤਾਂ ਤਾਈਂ ਲੰਗਰ ਛਕਾ ਦਿੱਤਾ।
ਵਿਦਾ ਹੋ ਕੇ ਸਾਰੇ ਸਿੱਖ ਭੈਣੀ ਗੁਰਧਾਮ ਪਹੁੰਚੇ, ਗੁਰੂ ਹਰੀ ਸਿੰਘ ਜੀ ਦਾ ਕੀਤਾ ਏ ਦੀਦਾਰ ਸੀ।
ਕਰਕੇ ਦੀਦਾਰ ਹਿਰਦੇ ਟਹਿਕੇ ਸਮਾਨ ਫੁੱਲਾਂ, ਖਿਲੇ ਗੁਲਜਾਰ ਜਿਵੇਂ ਬਸੰਤ ਬਹਾਰ ਸੀ।



ਗੁਰੂ ਹਰੀ ਸਿੰਘ ਅੰਤਰਜਾਮੀ ਸਿੱਖਾਂ ਨੂੰ ਫੁਰਮਾਉਂਦੇ,
ਦੱਸੋ ਹਾਲ ਮੈਨੂੰ ਉਸ ਸਿੱਖ ਦਾ ਰਾਤ ਰਹੇ ਜਿੱਥੇ ਆਉਂਦੇ।
ਸਾਰੇ ਸਿੱਖਾਂ ਬਾਤ ਸਿੱਖ ਦੀ ਜਿਉਂ ਦੀ ਤਿਉਂ ਕਹਿ ਦਿੱਤੀ,
ਸਤਿਗੁਰੂ ਹਰੀ ਸਿੰਘ ਮਿਹਰਾਂ ਵਾਲੇ, ਨਜ਼ਰ ਮਿਹਰ ਦੀ ਕੀਤੀ।
ਕਿਹਾ ਸਤਿਗੁਰਾਂ, ਧੰਨ ਉਹ ਸਿੱਖ ਹੈ, ਧੰਨ ਉਸਦੀ ਕਮਾਈ,
ਕਾਰਜ ਸਾਰੇ ਰਾਸ ਹੋਣਗੇ, ਘਾਲ ਪਈ ਹੈ ਥਾਂਈਂ।
ਮੇਰਾ ਸੁਨੇਹਾ ਉਸਨੂੰ ਦੇਣਾ ਵਾਪਸ ਜਾਂਦੀ ਵਾਰੀ,
ਬੀਜ ਉਸਦਾ ਬੀਜ ਦਿੱਤਾ ਹੈ ਵਿੱਚ ਜ਼ਮੀਨ ਦੇ ਸਾਰੀ।
ਫਸਲ ਹੋਵੇਗੀ ਲਹਿ-ਲਹਿਰਾਂਉਂਦੀ ਨਾਲ ਬਰਕਤਾਂ ਭਾਰੀ,
ਦੁਖ ਭੁੱਖ ਦੇ ਦਿਨ ਦੂਰ ਹੋਣਗੇ ਚਿੰਤਾ ਮੁੱਕੂ ਸਾਰੀ।
ਕਰਮ ਕਰਨ ਦਾ ਫਰਜ ਹੈ ਬਣਦਾ ਕਰਮ ਉਹ ਜ਼ਰੂਰ ਕਮਾਵੇ,
ਹੱਲ ਦੇ ਪਿੱਛੇ ਪੋਰ ਬੰਨ੍ਹ ਕੇ ਖੇਤੀਂ ਹਲ ਚਲਾਵੇ।
ਸ਼ੀਹਾਂ ਸਿੰਘ ਪੋਰ ਤੇ ਹੱਥ ਧਰ ਜਦੋਂ ਹਲ ਸੀ ਵਾਹਿਆ,
ਪਿੰਡ ਦੇ ਲੋਕਾਂ ਵੇਖ ਉਸ ਦਾ ਖੂਬ ਮਜ਼ਾਕ ਉਡਾਇਆ।
ਬਿਨਾ ਬੀਜ ਦੇ ਪੋਰ ਤੇ ਹੱਥ ਧਰ ਹੱਲ ਪਿਆ ਤੂੰ ਵਾਹੇਂ,
ਘਰ ਲੁਟਾ ਕੇ ਪਾਗਲ ਹੋਇਆ ਸਾਨੂੰ ਨਜ਼ਰੀਂ ਆਵੇਂ।
ਪਰ ਸਤਿਗੁਰ ਦੀਆਂ ਗੁੱਝੀਆਂ ਰਮਜਾਂ ਮੂਰਖ ਲੋਕ ਕੀ ਜਾਨਣ,
ਜੋ ਸਿਦਕੀ ਪੂਰੇ ਸਿੱਖ ਗੁਰੂ ਦੇ ਉਹੀ ਰਮਜ਼ ਪਛਾਨਣ।
ਵਾਕ ਜੋ ਕੀਤਾ ਗੁਰੂ ਹਰੀ ਸਿੰਘ ਪੂਰਨ ਸਫਲਾ ਹੋਆ,
ਉੱਗੀ ਕਣਕ ਖੇਤਾਂ ਵਿੱਚ ਭਾਰੀ ਸਤਿਗੁਰੂ ਲਾਇਆ ਢੋਆ।
ਗੁਰੂ ਹਰੀ ਸਿੰਘ ਸ਼ਾਂਤ ਦੀ ਮੂਰਤ ਬਲਿਹਾਰੇ ਉਸ ਤੋਂ ਜਾਈਏ,
ਮਨਜੀਤ ਸਿੰਘ ਜੱਸ ਕਰਕੇ ਗੁਰਾਂ ਦਾ ਜੀਵਨ ਸਫਲ ਬਨਾਈਏ।

ਸੰਪਰਕ: 98106-05226

# ਮੁਕੱਦਸ ਮਿੱਟੀ ਤੋਂ ਸ਼ਾਇਰ ਨਾਨਕ ਦੀ ਹਾਕ...।

-ਮਨਮੋਹਨ ਸਿੰਘ ਦਾਊਂ

18 ਅਗਸਤ 2019 ਨੂੰ ਮੇਰੇ ਸਾਹਿਤਕਾਰ ਮਿੱਤਰ ਦਾ ਫੋਨ ਆਇਆ, "ਦਾਊਂ ਜੀ, 25 ਅਗਸਤ ਨੂੰ ਵਿਹਲੇ ਹੋ?" ਮੈਂ ਉੱਤਰ ਦਿੱਤਾ, "ਅਜੇ ਤਾਂ ਵਿਹਲਾ ਹੀ ਹਾਂ, ਕੋਈ ਹੋਰ ਰੁਝੇਵਾਂ ਤਾਂ ਅਜੇ ਨਹੀਂ।" ਚੰਗਾ ਫਿਰ ਗੱਲ ਕਰੋ। ਬੋਲ ਕੰਨੀਂ ਪਏ। "ਮੈਂ ਸੁਖਦੇਵ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਬੋਲ ਰਿਹਾਂ। ਫਤਹਿ ਪ੍ਰਵਾਨ ਕਰੋ।" ਇਹ ਸਨ, ਕੋ-ਆਰਡੀਨੇਟ, ਧਾਰਮਿਕ ਪ੍ਰੀਖਿਆ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ਜਿਨ੍ਹਾਂ ਨੇ ਬੜੀ ਹਲੀਮੀ ਨਾਲ ਮੈਨੂੰ 25 ਅਗਸਤ 2019 ਨੂੰ ਡੇਰਾ ਬਾਬਾ ਨਾਨਕ (ਗੁਰਦਾਸਪੁਰ) ਸ੍ਰੀ ਦਰਬਾਰ ਸਾਹਿਬ ਵਿਖੇ ਦੂਸਰਾ ਇਨਾਮੀ ਕਵੀ ਦਰਬਾਰ ਵਿੱਚ ਬਤੌਰ ਜੱਜ ਸੇਵਾਵਾਂ ਨਿਭਾਉਣ ਲਈ ਸੱਦਾ ਦੇਣ ਲਈ ਬੇਨਤੀ ਕੀਤੀ। ਮੈਂ ਥੋੜ੍ਹਾ ਹੈਰਾਨ ਵੀ ਹੋਇਆ। ਮੈਂ ਆਪਣੀ ਸਵੀਕ੍ਰਿਤੀ ਕਹਿ ਸੁਣਾਈ। ਧੰਨਵਾਦ ਕਰਦਿਆਂ ਸ. ਸੁਖਦੇਵ ਸਿੰਘ ਨੇ ਕਿਹਾ ਕਿ ਤੁਹਾਡੇ ਨਾਲ ਗੱਲਬਾਤ ਕਰਕੇ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ। ਇਹ ਵੀ ਸਪਸ਼ਟ ਕਰ ਦਿੱਤਾ ਕਿ ਤੁਹਾਨੂੰ ਯੋਗ ਬਣਦਾ ਮਾਣ ਭੇਟਾ ਵੀ ਦਿੱਤਾ ਜਾਵੇਗਾ।

ਮੈਂ 25 ਅਗਸਤ ਦੀ ਉਡੀਕ ਕਰਨ ਲੱਗਾ ਤੇ ਨਿੱਜੀ ਤੌਰ ਤੇ ਮੁਹਾਲੀ ਤੋਂ ਡੇਰਾ ਬਾਬਾ ਨਾਨਕ ਜਾਣ ਲਈ ਕਾਰ ਤੇ ਡਰਾਈਵਰ ਦਾ ਪ੍ਰਬੰਧ ਕਰ ਲਿਆ। ਰਸਤੇ ਦੀ ਜਾਣਕਾਰੀ ਪ੍ਰਾਪਤ ਕਰ ਲਈ ਕਿਉਂਕਿ ਪੰਜਾਬ 'ਚ ਹੜ੍ਹਾਂ ਦੀ ਮਾਰ ਕਾਰਨ ਸੜਕਾਂ ਅਤੇ ਪੁਲਾਂ ਦੇ ਟੁੱਟਣ ਕਾਰਨ ਚਿੰਤਾ ਵੀ ਲੱਗੀ ਹੋਈ ਸੀ।

23 ਅਗਸਤ ਨੂੰ ਮੈਨੂੰ ਤੇ ਮੇਰੀ ਘਰਵਾਲੀ (ਦਲਜੀਤ ਕੌਰ ਦਾਊਂ) ਨੂੰ ਵਟਸਐਪ ਤੇ ਸੱਦਾ ਪੱਤਰ ਵੀ ਸ. ਸੁਖਦੇਵ ਸਿੰਘ ਨੇ ਘੱਲ ਦਿੱਤਾ। ਮੁੜ 24 ਅਗਸਤ ਨੂੰ ਸ. ਭੁਪਿੰਦਰ ਸਿੰਘ ਦਾ ਅੰਮ੍ਰਿਤਸਰ ਤੋਂ ਫੋਨ ਆਇਆ ਕਿ ਤੁਹਾਡੇ ਆਉਣ ਜਾਣ ਦਾ ਪ੍ਰਬੰਧ ਸਾਡਾ ਹੋਵੇਗਾ। ਮੈਨੂੰ ਉਨ੍ਹਾਂ ਦੇ ਡਰਾਈਵਰ ਦਾ ਨਾਮ ਤੇ ਫੋਨ ਵੀ ਨੋਟ ਕਰਵਾ ਦਿੱਤਾ ਤੇ ਸਾਢੇ ਦਸ ਵਜੇ ਸਵੇਰੇ ਡੇਰਾ ਬਾਬਾ ਨਾਨਕ ਪੁੱਜਣ ਲਈ ਤਾਕੀਦ ਕਰ ਦਿੱਤੀ। ਮੈਂ ਆਪਣੀ ਘਰਵਾਲੀ ਦੀ ਸਿਹਤ ਠੀਕ ਨਾ ਹੋਣ ਕਾਰਨ ਉਸ ਲਈ ਖਿਮਾ ਮੰਗੀ। "ਤੁਸੀਂ ਜ਼ਰੂਰ ਪੁੱਜ ਜਾਣਾ, ਰਸਤੇ ਵਿੱਚ ਫਗਵਾੜਾ ਤੋਂ ਪ੍ਰੋ. ਅਵਤਾਰ ਸਿੰਘ ਅਤੇ ਜਲੰਧਰ ਤੋਂ ਜਨਾਬ ਮੁਹੰਮਦ ਇਮਤਿਆਜ਼ ਨੂੰ ਬਤੌਰ ਜੱਜ ਲੈਂਦੇ ਆਉਣਾ।" ਉਨ੍ਹਾਂ ਨਾਲ ਸੰਪਰਕ ਕਰਨ ਲਈ ਮੈਨੂੰ ਸੰਪਰਕ ਨੰਬਰ ਤੇ ਠੀਹਾ ਵੀ ਦੱਸ ਦਿੱਤਾ। ਡਰਾਈਵਰ ਰਾਜਿੰਦਰ ਸਿੰਘ ਨੂੰ ਵੀ ਸਾਡੇ ਤਿੰਨਾਂ ਦੇ ਸੰਪਰਕ ਨੰਬਰ ਨੋਟ ਕਰਵਾ ਦਿੱਤੇ। ਇਹ ਸਾਰੀ ਜਿੰਮੇਵਾਰੀ ਸ. ਭੁਪਿੰਦਰ ਸਿੰਘ ਨੇ ਨਿਭਾਈ-ਜਿਹੜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਹੁਦੇਦਾਰ ਨੇ।

24 ਅਗਸਤ ਦੀ ਰਾਤ ਮੇਰੇ ਲਈ ਪ੍ਰੀਖਿਆ ਵਾਲੀ ਸੀ। ਸਵੇਰੇ ਸਵੱਖਤੇ ਤਿਆਰ ਹੋਣਾ ਸੀ। ਡਰਾਈਵਰ ਦਾ ਰਾਤੀਂ ਫੋਨ ਆਇਆ ਕਿ ਸਵੇਰੇ ਮੈਂ ਤੁਹਾਡੇ ਕੋਲ ਮੁਹਾਲੀ ਸਾਢੇ ਪੰਜ ਵਜੇ ਪੁੱਜ ਜਾਵਾਂਗਾ, ਤਿਆਰ ਰਹਿਣਾ। ਉਸਨੇ ਸ੍ਰੀ ਫਤਿਹਗੜ੍ਹ ਸਾਹਿਬ ਤੋਂ ਆਉਣਾ ਸੀ। 25 ਅਗਸਤ ਨੂੰ ਤੜਕੇ ਥੋੜ੍ਹੀ ਥੋੜ੍ਹੀ ਬਾਰਿਸ਼ ਪੈਣੀ ਸ਼ੁਰੂ ਹੋ ਗਈ। ਮੇਰੇ ਬੰਦੇ ਨੇ ਮੈਨੂੰ ਮਿੱਥੀ ਥਾਂ ਤੇ ਫੇਜ਼ ਛੇ ਦੇ ਬਸ ਸਟਾਪ ਤੇ ਕਾਰ ਰਾਹੀਂ ਪਹੁੰਚਾ ਦਿੱਤਾ। ਏਨੇ ਨੂੰ 2514 ਗੱਡੀ ਆ ਖੜੋਤੀ ਤੇ ਡਰਾਈਵਰ (ਗੁਰਸਿੱਖ) ਨੇ ਗੁਰ ਫਤਹਿ ਬੁਲਾ ਕੇ, ਗੱਡੀ ਚੋਂ ਉਤਰ ਕੇ, ਮੈਨੂੰ ਮੂਹਰਲੀ ਸੀਟ 'ਤੇ ਆਪਣੇ ਨਾਲ ਬੈਠਾ ਲਿਆ। ਪੌਣੇ ਛੇ ਵਜੇ ਗੱਡੀ ਤੁਰ ਪਈ। ਰਾਹ ਵਿੱਚ ਗੱਲਾਂ ਬਾਤਾਂ ਹੁੰਦੀਆਂ ਰਹੀਆਂ। ਅਸੀਂ ਵਾਇਆ ਸਰਹੰਦ, ਲੁਧਿਆਣਾ ਹੁੰਦੇ ਹੋਏ ਫਗਵਾੜਾ ਤੋਂ ਪ੍ਰੋ. ਅਵਤਾਰ ਸਿੰਘ ਨੂੰ ਤੇ ਜਲੰਧਰ ਪੀ.ਏ.ਪੀ. ਚੌਂਕ ਤੋਂ ਜਨਾਬ ਮੁਹੰਮਦ ਇਮਤਿਆਜ਼ ਨੂੰ ਲੈਂਦੇ ਹੋਏ, ਡੇਰਾ ਬਾਬਾ ਨਾਨਕ ਦੀ ਜੂਹ ਵਿੱਚ ਦਸ ਕੁ ਵਜੇ ਪਹੁੰਚ ਗਏ। ਰਸਤੇ ਵਿੱਚ ਸਾਨੂੰ ਫੋਨ ਆਉਂਦੇ ਰਹੇ ਤੇ ਪੁੱਛਦੇ ਰਹੇ, ਕਿੱਥੇ ਕੁ ਪੁੱਜ ਗਏ ਹੋ, ਕੋਈ ਦਿੱਕਤ ਤਾਂ ਨਹੀਂ ਆ ਰਹੀ। ਸ. ਸੁਖਦੇਵ ਸਿੰਘ ਤੇ ਸ. ਭੁਪਿੰਦਰ ਸਿੰਘ ਦੀ ਜਿੰਮੇਵਾਰੀ ਤੇ ਫਿਕਰਮੰਦੀ ਮੇਰਾ ਮਨ ਮੋਹਦੀ ਰਹੀ। ਮੈਂ ਤਾਂ ਪਹਿਲਾਂ ਉਨ੍ਹਾਂ ਬਾਰੇ ਕੋਈ ਜਾਣਕਾਰੀ ਨਹੀਂ ਸੀ ਰੱਖਦਾ ਪਰੰਤੂ ਮੇਰੇ ਬਾਰੇ ਉਨ੍ਹਾਂ ਕੋਲ ਜਾਣਕਾਰੀ ਪੁੱਜੀ ਹੋਈ ਸੀ।

ਡੇਰਾ ਬਾਬਾ ਨਾਨਕ ਦੀ ਮਿੱਟੀ ਨੂੰ ਅਸੀਂ ਨਤਮਸਤਕ ਹੋਏ। ਸ੍ਰੀ ਗੁਰਦੁਆਰਾ ਸਾਹਿਬ ਨੂੰ ਸੁੰਦਰ ਸਜੀਲਾ ਬਣਾਇਆ ਹੋਇਆ ਸੀ। ਸੰਗਤਾਂ ਦੀ ਪੂਰੀ ਰੌਣਕ ਸੀ। ਪੰਡਾਲ ਨੂੰ ਪੂਰੀ ਸ਼ਾਨੋ-ਸ਼ੌਕਤ ਨਾਲ ਸਜਾਇਆ ਗਿਆ ਸੀ। ਨਵੀਂ ਉਸਾਰੀ ਹੋ ਰਹੀ ਸੀ ਤੇ ਪਹਿਲੀ ਬਣਾਈ ਇਮਾਰਤ ਦਰਸ਼ਕਾਂ ਨੂੰ ਆਕਰਸ਼ਿਤ ਕਰ ਰਹੀ ਸੀ। ਮੈਂ ਆਪਣੇ ਆਪ ਨੂੰ ਵਡਭਾਗਾ ਮਹਿਸੂਸ ਕਰ ਰਿਹਾ ਸੀ। ਇਸ ਅਸਥਾਨ ਦਾ ਵਿਸਮਾਦੀ ਚੁਗਿਰਦਾ ਮੇਰੇ ਮਨ ਨੂੰ ਟੁੰਬ ਰਿਹਾ ਸੀ।

ਜਾਂਦਿਆਂ ਦਾ ਹੀ ਸਾਡਾ ਸੁਆਗਤ ਕੀਤਾ ਗਿਆ। ਚਾਹ ਪਾਣੀ ਤੋਂ ਬਾਅਦ ਸਵੇਰ ਦਾ ਨਾਸ਼ਤਾ ਲੰਗਰ ਰੂਪੀ ਬੜੇ ਅਦਬ

ਨਾਲ ਛਕਾਇਆ ਗਿਆ। ਦਫ਼ਤਰ 'ਚ ਸਾਡੀ ਸੰਖੇਪ ਜਿਹੀ ਮੀਟਿੰਗ ਹੋਈ। ਬਿਨਾਂ ਪੱਖਪਾਤ ਤੋਂ ਜਜਮੈਂਟ ਦੇਣ ਲਈ ਪ੍ਰਬੰਧਕ ਕਮੇਟੀ ਨੇ ਸਾਡੇ ਨਾਲ ਗੱਲਬਾਤ ਤੈਅ ਕੀਤੀ। ਅਸੀਂ ਵੀ ਇਹੋ ਚਾਹੁੰਦੇ ਸੀ ਕਿ ਕੋਈ ਮੈਂਬਰ ਕਿਸੇ ਕਵੀ ਦੇ ਨਾਂ ਦੀ ਸਿਫਾਰਿਸ਼ ਨਾ ਕਰੇ। ਪ੍ਰਬੰਧਕਾਂ ਦਾ ਇਹ ਦ੍ਰਿਸ਼ਟੀਕੋਣ ਸਲਾਹੁਣਯੋਗ ਸੀ।

ਗੁਰੂ ਦਰਬਾਰ ਵਿੱਚ ਠੀਕ ਗਿਆਰਾਂ ਵਜੇ ਕਵੀ-ਦਰਬਾਰ ਦਾ ਅਰੰਭ ਹੋਇਆ ਤੇ ਆਏ ਤਿੰਨੋਂ ਜੱਜਾਂ ਬਾਰੇ ਸ਼ੋਭਾ ਭਰੇ ਸ਼ਬਦਾਂ ਨਾਲ ਸੰਗਤ ਨੂੰ ਜਾਣਕਾਰੀ ਦਿੱਤੀ। ਸਟੇਜ ਸਕੱਤਰ ਦੀ ਜਿੰਮੇਵਾਰੀ ਭਾਈ ਵਰਿਆਮ ਸਿੰਘ ਨੇ ਬਾਖੂਬੀ ਨਿਭਾਉਣੀ ਸ਼ੁਰੂ ਕੀਤੀ। ਇੱਕ ਇੱਕ ਕਰਕੇ 32 ਕਵੀਆਂ ਨੇ ਆਪਣੀਆਂ ਕਾਵਿ ਰਚਨਾਵਾਂ 'ਧੰਨ ਨਾਨਕ ਤੇਰੀ ਵੱਡੀ ਕਮਾਈ' ਨਾਲ ਸਰੋਤਿਆਂ ਨੂੰ ਪ੍ਰਭਾਵਤ ਕੀਤਾ। ਪੰਜ ਬੀਬੀਆਂ ਨੇ ਵੀ ਇਸ ਕਵੀ ਦਰਬਾਰ 'ਚ ਭਾਗ ਲਿਆ ਜੋ ਚੰਗਾ ਲੱਗਿਆ।

ਮਰਿਆਦਾ ਅਨੁਸਾਰ ਸਮਾਗਮ ਸੰਪੰਨ ਹੋਇਆ। ਸਭ ਤੋਂ ਪਹਿਲਾਂ ਸਾਨੂੰ ਤਿੰਨਾਂ ਜੱਜਾਂ ਨੂੰ ਸਨਮਾਨਿਤ ਕੀਤਾ ਤੇ ਫਿਰ ਵਾਰੀ ਵਾਰੀ ਸਾਰੇ ਕਵੀਆਂ ਨੂੰ ਸਨਮਾਨਿਤ ਕੀਤਾ ਗਿਆ। ਫੋਟੋਆਂ ਉਤਾਰੀਆਂ ਗਈਆਂ ਤੇ ਪ੍ਰਬੰਧਕਾਂ ਨੇ ਧੰਨਵਾਦ ਕੀਤਾ। ਲੰਗਰ ਛਕਾਉਣ ਤੇ ਚਾਹ-ਪਾਣੀ ਤੋਂ ਬਾਅਦ ਸਾਰਿਆਂ ਨੂੰ ਬਣਦੀ ਮਾਨ ਭੇਟਾ ਪ੍ਰਦਾਨ ਕੀਤੀ ਗਈ। ਮੈਂ ਸ. ਸੁਖਦੇਵ ਸਿੰਘ ਨੂੰ ਆਪਣੀ ਸੰਪਾਦਿਤ ਕੀਤੀ ਪੁਸਤਕ 'ਗੁਰੂ ਨਾਨਕ ਕਾਵਿ ਅੰਜਲੀ' ਅਤੇ 'ਚਾਨਣ ਦੀ ਪੈੜ' ਅਤੇ ਦਲਜੀਤ ਕੌਰ ਦਾਊਂ ਦੀਆਂ ਦੋ ਪੁਸਤਕਾਂ 'ਬ੍ਰਹਿਮੰਡੀ ਨੂਰ ਨਾਨਕ' ਅਤੇ 'ਗੁਰੂ ਨਾਨਕ ਦ੍ਰਿਸ਼ਟੀ-ਇਕ ਅਧਿਐਨ' ਭੇਂਟ ਕੀਤੀਆਂ, ਜਿਨ੍ਹਾਂ ਨੂੰ ਉਨ੍ਹਾਂ ਨੇ ਬਾਅਦਬ ਮੱਥੇ ਨੂੰ ਲਾਂਦਿਆਂ ਪ੍ਰਵਾਨ ਕੀਤਾ। ਗੱਲਾਂ ਕਰਦਿਆਂ ਪਤਾ ਲੱਗਿਆ ਕਿ ਮੇਰੇ ਨਾਮ ਦੀ ਬਤੌਰ ਜੱਜ ਦੀ ਸੇਵਾ ਨਿਭਾਉਣ ਦੀ ਸਿਫਾਰਿਸ਼ ਪ੍ਰੋ. ਗੁਰਭਜਨ ਸਿੰਘ ਗਿੱਲ (ਸਾਬਕਾ ਪ੍ਰਧਾਨ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ) ਨੇ ਕੀਤੀ ਸੀ। ਸ. ਸੁਖਦੇਵ ਸਿੰਘ ਨੇ ਇਹ ਗੱਲ ਸਾਂਝੀ ਕਰਕੇ ਖੁਸ਼ੀ ਪ੍ਰਗਟਾਈ ਕਿ ਤੁਹਾਡੀ ਪੁਸਤਕ 'ਚਾਨਣ ਦੀ ਪੈੜ' ਬਾਰੇ ਮੁਕੰਮਲ ਸੰਪਾਦਕੀ-ਪੰਜਾਬੀ ਜਾਗਰਣ 'ਚ ਵਰਿੰਦਰ ਸਿੰਘ ਵਾਲੀਆ ਨੇ ਕਮਾਲ ਲਿਖੀ ਹੈ, ਜੋ ਅੱਜ ਮੈਂ ਪੜ੍ਹ ਕੇ ਵੀ ਆਇਆ ਹਾਂ। "ਇਹ ਬਾਬੇ ਨਾਨਕ ਦੀ ਰਹਿਮਤ ਹੈ," ਮੇਰੇ ਮੂੰਹੋਂ ਨਿਕਲਿਆ। ਸ਼ਾਮੀਂ ਪੰਜ ਕੁ ਵਜੇ ਬਾਬੇ ਨਾਨਕ ਦੀ ਵਰੋਸਾਈ ਧਰਤੀ ਨੂੰ ਨਮਨ ਹੋ, ਅਸੀਂ ਚੱਲ ਪਏ। ਆਥਣ ਆਪਣਾ ਰੰਗ ਬਖੇਰ ਰਹੀ ਸੀ। ਇੱਕ ਅਨੂਠੀ ਖੁਸ਼ੀ ਤੇ ਚਾਨਣ ਦੀ ਲੀਕ ਮੇਰੇ ਜਜ਼ਬਿਆਂ ਨੂੰ ਟੁੰਬ ਰਹੀ ਸੀ। ਰਸਤੇ ਵਿੱਚ ਦੋਵੇਂ ਸੱਜਣਾਂ ਨੂੰ ਉਤਾਰਦਿਆਂ ਰਾਤ ਨੂੰ ਦਸ ਕੁ ਵਜੇ ਮੈਂ ਮੁਹਾਲੀ ਪੁੱਜਿਆ। ਡਰਾਈਵਰ ਰਾਜਿੰਦਰ ਸਿੰਘ (ਨੰਬਰਦਾਰ) ਨਾਲ ਸਾਂਝ ਗੂੜ੍ਹੀ ਹੁੰਦੀ ਰਹੀ ਤੇ ਗੱਲ ਵਿੱਚੋਂ ਇਹ ਨਿਕਲੀ ਕਿ ਉਸ ਦੀ ਘਰਵਾਲੀ ਦੀਆਂ ਭੈਣਾਂ ਤੇ ਭਰਾ ਮੇਰੇ ਕੋਲ ਤੇ ਮੇਰੀ ਘਰਵਾਲੀ ਕੋਲ ਸਰਕਾਰੀ ਹਾਈ ਸਕੂਲ ਗੜਾਂਗਾ ਪੜ੍ਹਦੇ ਰਹੇ, ਜਦੋਂ ਅਸੀਂ ਦੋਵੇਂ ਉਸ ਸਕੂਲ ਵਿੱਚ ਪੜ੍ਹਾਉਂਦੇ ਹੁੰਦੇ ਸੀ। ਰਾਜਿੰਦਰ ਸਿੰਘ (ਡਰਾਈਵਰ) ਨੂੰ ਹੋਰ ਵੀ ਖੁਸ਼ੀ ਹੋਈ ਤੇ ਉਸਨੇ ਫਤਿਹਗੜ੍ਹ ਤੋਂ ਆਪਣੀ ਘਰਵਾਲੀ ਨੂੰ ਫੋਨ ਕਰਕੇ ਮੁਹਾਲੀ ਆਪਣੀ ਗੱਡੀ 'ਚ ਜਾਣ ਲਈ ਤਿਆਰ ਕਰ ਲਿਆ ਤੇ ਉਹ ਮਿੱਥੀ ਥਾਂ ਤੇ ਕਾਰ 'ਚ ਬੈਠਣ ਲਈ ਆਣ ਖੜੋਈ। ਇਹ ਇੱਤਫਾਕਨ ਹੀ ਹੋਇਆ। ਮੁਹਾਲੀ ਪੁੱਜੇ ਤੇ ਚਾਹ ਪਾਣੀ ਪੀ ਕੇ ਡਰਾਈਵਰ ਰਾਜਿੰਦਰ ਸਿੰਘ ਤੇ ਉਸਦੀ ਪਤਨੀ ਹਰਜੀਤ ਕੌਰ ਸਾਡੇ ਕੋਲੋਂ ਸਾਢੇ ਕੁ ਦਸ ਵਜੇ ਵਿਦਾ ਹੋਏ। ਵਾਪਸੀ ਆਉਂਦਿਆਂ ਵੀ ਸ. ਸੁਖਦੇਵ ਸਿੰਘ ਤੇ ਸ. ਭੁਪਿੰਦਰ ਸਿੰਘ ਫੋਨ ਕਰਦੇ ਰਹੇ ਕਿ ਠੀਕ ਠਾਕ ਪੁੱਜ ਗਏ ਹੋ। ਇਸ ਤਰ੍ਹਾਂ ਦੇ ਸਲੀਕੇ ਤੇ ਵਿਵਹਾਰ ਨੇ ਮੇਰੀ ਸਾਰੀ ਥਕਾਵਟ ਲਾਹ ਦਿੱਤੀ। ਭਲੇ ਪੁਰਖਾਂ ਦਾ ਬਿੰਬ ਇਨਸਾਨੀਅਤ ਹੁੰਦਾ।

ਦੂਜੇ ਦਿਨ ਮੈਂ ਸ਼ੁਕਰਾਨਾ ਕਰਨ ਲਈ ਪਿਆਰੇ ਮਿੱਤਰ ਪ੍ਰੋ. ਗੁਰਭਜਨ ਸਿੰਘ ਗਿੱਲ ਨੂੰ ਫੋਨ ਕੀਤਾ ਤੇ ਸਾਰੀ ਕਥਾ ਸੁਣਾਈ। ਹੱਸਦਿਆਂ ਉਨ੍ਹਾਂ ਨੇ ਫ਼ੋਨ 'ਤੇ ਜੋ ਬੋਲ ਸਾਂਝੇ ਕੀਤੇ, ਉਹ ਹੋਰ ਵੀ ਮੁਹੱਬਤ ਗੂੜ੍ਹੀ ਕਰ ਗਏ : "ਵੀਰਿਆ, ਤੂੰ ਸਾਡਾ ਵੱਡਾ ਵੀਰ ਹੈਂ। ਮੈਂ ਕੁਝ ਨਹੀਂ ਕੀਤਾ। ਮੈਂ ਕੋਈ ਸ਼ੁਕਰੀਆ ਦਾ ਹੱਕਦਾਰ ਨਹੀਂ। ਅਸੀਂ ਤਾਂ ਸਗੋਂ ਤੇਰੇ ਧੰਨਵਾਦੀ ਐਂ ਕਿ ਤੂੰ ਸਾਡੀ ਰੱਖ ਵਖਾਈ। ਤੂੰ ਬਾਬੇ ਨਾਨਕ ਤੇ ਦੋ ਪੁਸਤਕਾਂ ਤਿਆਰ ਕੀਤੀਆਂ, ਜੋ ਹੋਰ ਅਦਾਰੇ ਵੀ ਨਹੀਂ ਕਰ ਸਕੇ। ਬੀਬੀ ਦਲਜੀਤ ਨੇ ਹੋਰ ਵੀ ਕਮਾਲ ਕਰ ਤੀ। ਸ਼ਾਇਰ ਨਾਨਕ ਨੇ ਤੈਨੂੰ ਯਾਦ ਕੀਤਾ ਤੇ ਹਾਕ ਮਾਰੀ ਕਿ ਆ ਵੇਖ ਮੇਰੀ ਧਰਤੀ। ਤੂੰ ਸੋਚਿਆ ਵੀ ਨਹੀਂ ਹੋਣਾ। ਡੇਰਾ ਬਾਬਾ ਨਾਨਕ ਦੇ ਦਰਸ਼ਨ ਤੈਨੂੰ ਕਰਵਾਉਣੇ ਸਨ। ਇਸ ਮਿੱਟੀ ਦੀ ਛੋਹ ਨੂੰ ਤਰਸਦੇਂ, ਤੂੰ ਉਸ ਸਰਹੰਦ ਨੂੰ ਨਤਮਸਤਕ ਹੋਇਆਂ।" "ਧੰਨ ਨਾਨਕ ਤੇਰੀ ਮਹਿਮਾ," ਮੈਂ ਏਨਾ ਹੀ ਬੋਲ ਸਕਿਆ।

ਸੰਪਰਕ: 98151-23900



# ਚਾਰ ਗ਼ਜ਼ਲਾਂ

-ਡਾ. ਹਰਨੇਕ ਸਿੰਘ ਕੋਮਲ

(੧)

ਢਲਦਾ-ਢਲਦਾ ਦਿਨ ਹੈ ਢਲਿਆ,
ਝੁੱਗੀ ਦੇ ਵਿੱਚ ਦੀਵਾ ਬਲਿਆ।
ਦਾਨਿਸ਼ਵਰ ਦੋ ਗੱਲਾਂ ਕਰਦੇ,
ਚਾਨਣ ਦੇ ਵਿੱਚ ਚਾਨਣ ਰਲਿਆ।
ਮਾਨਸਰੋਵਰ ਛੱਡ ਨਾ ਸਕਿਆ,
ਕਾਵਾਂ ਦੇ ਸੰਗ ਹੰਸ ਨਾ ਰਲਿਆ।
ਮਨ ਦੀ ਸੁੰਨੀ ਮਮਟੀ ਉੱਤੇ,
ਰਹਿਣ ਦੇ ਕੋਈ ਦੀਵਾ ਬਲਿਆ।
ਬੇ-ਕਦਰਾਂ ਦੀ ਯਾਰੀ ਟੁੱਟੀ,
ਸੋਚੇ, ਕੋਈ ਸੰਕਟ ਟਲਿਆ।
ਪਿੰਡ ਨੂੰ ਭੁੱਲ ਨਾ ਜਾਈਂ ਕੋਮਲ,
ਜਿੱਥੇ ਜੰਮਿਆਂ, ਜਿੱਥੇ ਪਲਿਆ।

(੨)

ਜ਼ਹਿਰ ਭਾਵੇਂ ਦਰਦ ਦਾ ਹਾਂ ਪੀ ਰਿਹਾ,
ਜ਼ਿੰਦਗੀ ਹੈ, ਫੇਰ ਵੀ ਹਾਂ ਜੀ ਰਿਹਾ।
ਯਾਦ ਬਾਕੀ ਦਰਦ ਦੀ ਹੈ ਰਹਿ ਗਈ,
ਸਫ਼ਰ ਦੇ ਵਿੱਚ ਨਾਲ ਮੇਰੇ ਸੀ ਰਿਹਾ।
ਗ਼ੈਰ ਨੂੰ ਵੀ ਗ਼ੈਰ ਨਾ ਮੈਂ ਸਮਝਿਆ,
ਮੰਨਦਾ ਹਾਂ ਦੋਸ਼ ਮੇਰਾ ਵੀ ਰਿਹਾ।
ਸੋਚ ਨੀਵੀਂ ਓਸ ਦੀ ਹੈ ਦੋਸਤੋ,
ਓਸ ਦਾ ਹੈ ਕੱਦ ਛੋਟਾ ਹੀ ਰਿਹਾ।
ਸੋਚ ਆਪਣੀ ਵੇਚ ਕੇ ਹੈ ਵਿਕ ਗਿਆ,
ਓਸ ਦੇ ਹੈ ਪਾਸ ਬਾਕੀ ਕੀ ਰਿਹਾ।
ਬਹੁਤ ਨੇ ਨਾਦਾਨ ਉਹ ਨਾ ਸਮਝਦੇ,
ਮੈਂ ਜਿਨ੍ਹਾਂ ਦੇ ਵਾਸਤੇ ਹਾਂ ਜੀ ਰਿਹਾ।

(੩)

ਸਮਝੇ ਸਨ ਹਮਰਾਜ਼ ਬੜੇ ਨੇ,
ਨਿਕਲੇ ਧੋਖੇਬਾਜ਼ ਬੜੇ ਨੇ।
ਬਾਹਰੋਂ ਖਿੜਦੇ ਫੁੱਲਾਂ ਵਰਗੇ,
ਅੰਦਰੋਂ ਸਭ ਨਾਸਾਜ਼ ਬੜੇ ਨੇ।
ਬਾਗ਼ਾਂ ਦਾ ਨਾ ਮਾਲੀ ਸਮਝੇ,
ਪੰਛੀ ਕਿਉਂ ਨਾਰਾਜ਼ ਬੜੇ ਨੇ।
ਅੰਬਰ ਛੋਹੇ ਕੋਈ-ਕੋਈ,
ਭਰਦੇ ਤਾਂ ਪਰਵਾਜ਼ ਬੜੇ ਨੇ।
ਗੀਤਾਂ ਦੇ ਹਨ ਬੋਲ ਗੁਆਚੇ,
ਚਾਰ-ਚੁਫੇਰੇ ਸਾਜ਼ ਬੜੇ ਨੇ।
ਕਿਸ ਨੂੰ ਜਾ ਕੇ ਦੱਸੇ ਕੋਮਲ,
ਦਿਲ ਨੇ ਸਾਂਭੇ ਰਾਜ਼ ਬੜੇ ਨੇ।

(੪)

ਮੰਨਦਾ ਹਾਂ ਜ਼ਿੰਦਗੀ ਤਾਂ ਭਰਮ ਸੀ,
ਸੱਚ ਵਰਗਾ ਖ਼ੂਬਸੂਰਤ ਕਰਮ ਸੀ।
ਕੰਡਿਆਂ 'ਤੇ ਤੜਪਦਾ ਹੈ ਦੇਖਿਆ,
ਸ਼ਖ਼ਸ ਜਿਹੜਾ ਫੁੱਲ ਵਰਗਾ ਨਰਮ ਸੀ।
ਯਾਰ-ਬੇਲੀ ਓਸ ਦੇ ਨੇ 'ਆਪਣੇ',
ਬਹੁਤ ਵੱਡਾ ਓਸ ਦਾ ਇਹ ਭਰਮ ਸੀ।
ਬਦਨ ਸਾਰਾ ਕੱਜਦੇ ਸਨ ਕੱਪੜੇ,
ਓਸ ਵੇਲੇ ਅੱਖ ਦੀ ਕੁਝ ਸ਼ਰਮ ਸੀ।
ਫ਼ੱਕਰਾਂ ਦੇ ਵਾਂਗ ਸੀ ਉਹ ਵਿਚਰਦਾ,
ਆਦਮੀ ਦੇ ਪਾਸ ਓਦੋਂ ਧਰਮ ਸੀ।
ਸ਼ਬਦ ਵਿੱਚੋਂ ਸੱਚ ਨੂੰ ਸੀ ਭਾਲਦਾ,
ਸੱਚ ਦੀ ਤਲਾਸ਼ ਉਸ ਦਾ ਕਰਮ ਸੀ।

ਗਲੀ ਵਿਕਾਸ ਪਬਲਿਕ ਸਕੂਲ,
ਮਲੋਟ-152107 (ਪੰਜਾਬ)
ਸੰਪਰਕ: 93177-61414

ਸਵੈ-ਜੀਵਨੀ-ਹਿੰਮਤ ਯਾਰ ਬਣਾਈ



# ਜਿਨ੍ਹਾਂ ਰਾਹਾਂ ਦੀ ਮੈਂ ਸਾਰ ਨਾ ਜਾਣਾ

—ਪ੍ਰੋ. ਲਖਬੀਰ ਸਿੰਘ

30 ਨਵੰਬਰ 2006, ਪੂਰੇ ਦਿਨ ਦੀ ਦੌੜ ਭੱਜ, ਦਾਖਲ ਹੋਣ ਦੀਆਂ ਰਵਾਇਤਾਂ ਪੂਰੀਆਂ ਕਰਦਿਆਂ ਤਕਰੀਬਨ 5 ਵਜੇ ਰਾਜੀਵ ਗਾਂਧੀ ਕੈਂਸਰ ਹਸਪਤਾਲ ਅਤੇ ਖੋਜ ਕੇਂਦਰ ਵਿਚ ਇਲਾਜ਼ ਲਈ ਦਾਖ਼ਲ ਹੋ ਗਿਆ। ਨਵੇਂ ਸਿਰੇ ਤੋਂ, ਸਿਹਤ-ਜਾਂਚ ਲਈ ਖ਼ੂਨ ਦੇ ਨਮੂਨੇ ਤੇ ਹੋਰ ਕਈ ਨਮੂਨੇ ਸਟਰੈਚਰ ਉੱਤੇ ਹੀ ਲੈ ਲਏ ਗਏ ਸਨ।

ਜਦ ਇਲਾਜ ਵਾਸਤੇ ਦਾਖ਼ਲ ਹੋਣ ਲਈ ਨਿੱਜੀ ਕਮਰੇ ਦੀ ਮੰਗ ਕੀਤੀ ਤਾਂ ਕੈਂਸਰ ਮਰੀਜ਼ਾਂ ਦਾ ਇੰਨਾ ਰਸ਼ ਸੀ ਕਿ ਕੋਈ ਕਮਰਾ ਖਾਲੀ ਨਹੀਂ ਸੀ। ਸ਼ਾਮ ਵੇਲੇ ਮੇਰਾ ਸਟਰੈਚਰ ਖਚਾਖੱਚ ਮਰੀਜ਼ਾਂ ਨਾਲ ਭਰੀ ਕੈਂਸਰ ਵਾਰਡ ਵੱਲ ਸਰਕਾਉਂਦਿਆਂ, ਪੂਰੇ ਬੈੱਡ ਦੀ ਥਾਂ ਨਾ ਹੋਣ ਕਰਕੇ, ਸਾਰੇ ਬੈੱਡ ਕੁਝ ਇਧਰ, ਕੁਝ ਉਧਰ ਸਰਕਾ ਕੇ ਮੇਰੇ ਲਈ ਇਕ ਬੈੱਡ ਦੀ ਥਾਂ ਬਣਾਈ ਗਈ। ਕੈਂਸਰ ਗ੍ਰਸਥ ਹਰ ਵਿਅਕਤੀ ਵੱਖਰੀ ਤਰ੍ਹਾਂ ਦਾ ਹੀ ਹੁੰਦਾ ਹੈ। ਜ਼ਿਆਦਾਤਰ ਸ਼ਾਂਤ ਰਹਿਣਾ, ਟਿੱਕੇ ਰਹਿਣਾ ਕੋਈ ਕਿਸੇ ਦਾ ਮੁੱਦਾ ਨਹੀਂ, ਦਰਦਾਂ ਦਾ ਇਜ਼ਹਾਰ, ਕਰ੍ਹਾਉਣਾ, ਕੁਰਲਾਉਣਾ, ਗਾਲਾਂ ਕੱਢਣੀਆਂ, ਗੁੱਸਾ ਦਿਖਾਉਣਾ, ਆਸ-ਪਾਸ ਵਿਚ ਦਰਦਨਾਕ ਸ਼ੋਰ ਮਚਾਈ ਰੱਖਣਾ, ਜ਼ਿਆਦਾ ਕੈਂਸਰ ਮਰੀਜ਼ਾਂ ਦੀ ਇਹੀ ਹਾਲਤ ਹੁੰਦੀ ਹੈ। ਇਸ ਤਰ੍ਹਾਂ ਦੇ ਮਾਹੌਲ ਵਾਲੇ ਵਾਰਡ ਵਿਚ ਖਿੱਚ ਧੂਹ ਕੇ ਮੇਰੇ ਲਈ ਥਾਂ ਬਣਾਈ ਗਈ ਸੀ ਤੇ ਸਟਰੈਚਰ ਤੋਂ ਹਸਪਤਾਲ ਦੇ ਤਕਨੀਕੀ ਬੈੱਡ ਤੇ ਉਲੱਦਦਿਆਂ ਪੈਰਾ ਮੈਡੀਕਲ ਸਟਾਫ ਨੇ ਗਹਿਰਾ ਸਾਹ ਲਿਆ ਅਤੇ ਸਟਰੈਚਰ ਬਾਹਰ ਨਿਕਲ ਗਿਆ।

30 ਨਵੰਬਰ 2006 ਤੜਕਸਾਰ ਦੇ ਦੋ ਵਜੇ ਤੋਂ ਕਦੀ ਸਟਰੈਚਰ ਉੱਤੇ ਅਤੇ ਕਦੀ ਐਂਬੂਲੈਂਸ ਉੱਤੇ ਯਾਤਰਾ ਦਾ ਇਕ ਮੁਕਾਮ ਰਾਜੀਵ ਗਾਂਧੀ ਕੈਂਸਰ ਵਾਰਡ ਦਾ ਬੈੱਡ ਤੱਕ ਮੁਕੰਮਲ ਹੋਇਆ। ਤਕਰੀਬਨ 400 ਕਿਲੋਮੀਟਰ ਦਾ ਭੂਗੋਲਿਕ ਸਫ਼ਰ ਕਦੇ ਸਟਰੈਚਰ ਤੇ, ਕਦੇ ਐਂਬੂਲੈਂਸ ਵਾਹਨ ਉੱਤੇ, ਕਦੇ ਲਿਫਟਾਂ ਦੇ ਮਾਧਿਅਮ ਰਾਹੀਂ ਜਦ ਹਸਪਤਾਲ ਦੀ ਤੀਜੀ ਮੰਜ਼ਿਲ ਦੇ ਵਾਰਡ ਵਿਚ ਪਹੁੰਚ ਕੇ ਪੂਰਾ ਹੋਇਆ ਤਾਂ ਧਿਆਨ ਆਪਣੀ ਹਮਸਫ਼ਰ ਹਰਵਿੰਦਰ ਦੀ ਯਾਤਰਾ, ਖੱਜਲ ਖੁਆਰੀ, ਮਾਨਸਿਕ ਬੈਚੇਨੀ ਵੱਲ ਗਿਆ। ਹਰ ਥਾਂ ਉੱਤੇ ਕਾਗਜ਼ੀ ਕਾਰਵਾਈਆਂ ਲਈ ਦੌੜ-ਭੱਜ ਦਾ ਖ਼ਿਆਲ ਕਰਦਿਆਂ ਲੂੰ ਕੰਬਣੀ ਛਿੜ ਗਈ। ਕਦੋਂ ਕਿਹੜਾ ਫਾਰਮ ਭਰਨਾ, ਕਿੱਥੇ ਪੈਸੇ ਜਮ੍ਹਾਂ ਕਰਾਉਣੇ, ਰਸੀਦ ਕਿੱਥੇ ਜਮ੍ਹਾਂ ਕਰਾਉਣੀ, ਸਾਰੀ ਦੌੜ-ਭੱਜ ਕਰਦਿਆਂ ਖ਼ਿਆਲ ਆਪਣੇ ਮਰੀਜ਼ ਵਿਚ ਲਗਾਈ ਰੱਖਣਾ, ਜਿਵੇਂ ਕੂੰਜਾਂ ਦੇ ਕੇਵਲ ਧਿਆਨ ਨਾਲ ਬੱਚੇ ਪਾਲਣ ਦੀ ਕਥਾ ਹੈ, ਕੋਈ ਸੌਖਾ ਕੰਮ ਨਹੀਂ ਸੀ। ਇਹ ਸਭ ਖ਼ਿਆਲ ਕਰਦਿਆਂ ਜਦ ਉਸ ਦੇ ਆਰਾਮ ਅਤੇ ਟਿਕ ਬੈਠਣ ਦਾ ਖਿਆਲ ਕੀਤਾ ਤਾਂ ਦੇਖਿਆ ਕਿ ਨੱਕੋ ਨੱਕ ਭਰੇ ਵਾਰਡ ਦੇ ਬੈੱਡਾਂ ਦੇ ਆਸ-ਪਾਸ ਇਕ ਫੁੱਟ ਦਾ ਸਟੂਲ ਰੱਖਣ ਤੋਂ ਸਿਵਾ ਕੋਈ ਥਾਂ ਨਹੀਂ ਸੀ। ਜੋ 29 ਨਵੰਬਰ 2006 ਸਵੇਰੇ 6 ਵਜੇ ਤੋਂ ਹੀ ਖੌਫਨਾਕ ਚਿੰਤਾਵਾਂ ਨਾਲ ਘਿਰਿਆ ਉਠਿਆ ਹੋਵੇ ਤੇ ਅੱਗੋਂ ਗੰਭੀਰ ਮਨੋਂ ਕਸ਼ਮਕਸ਼, ਸਰੀਰਕ ਦੌੜ-ਭੱਜ ਵਿਚੋਂ ਗੁਜ਼ਰਿਆ ਹੋਵੇ ਅਤੇ ਅੰਤ ਨੂੰ ਸਰੀਰ ਸਿਧਾ ਕਰਨ ਲਈ ਬਿਸਤਰ ਤਾਂ ਕੀ ਬੈਠਣ ਲਈ ਸਟੂਲ ਵੀ ਖੁਲ੍ਹਾ ਨਸੀਬ ਨਾ ਹੋਵੇ ਤਾਂ ਅਜਿਹੀ ਹਾਲਤ ਦਾ ਅੰਦਾਜ਼ਾ ਉਹੀ ਲਾ ਸਕਦਾ ਹੈ, ਜਿਸ ਦੇ ਤਨ-ਮਨ 'ਤੇ ਬਣੀ ਹੋਵੇ। ਇਹ ਸਭ ਕਾਸੇ ਦਾ ਅਹਿਸਾਸ ਮੈਨੂੰ ਕਿਤੇ ਵੱਧ ਸੀ ਚੂੰਕਿ ਮੈਨੂੰ ਬਾਕੀ ਸਾਰੀਆਂ ਦੌੜ-ਭੱਜ ਦੀਆਂ ਜ਼ਿੰਮੇਵਾਰੀਆਂ ਤੋਂ ਫਾਰਗ ਕਰਕੇ, ਕੈਂਸਰ ਦੇ ਇਲਾਜ ਖ਼ਾਤਿਰ ਹਰ ਪੱਖੋਂ ਤਿਆਰ ਕੀਤਾ ਜਾ ਰਿਹਾ ਸੀ।

ਮੈਂ ਇਸ ਮੌਕੇ ਐਸੀ ਕੈਂਸਰ ਦੀ ਹਾਲਤ ਵਿਚ ਵੀ ਖ਼ੁਦ ਨੂੰ ਦੂਲਾਰਾ ਸਮਝ ਰਿਹਾ ਸਾਂ ਕਿ ਮੇਰਾ ਐਨੀ ਭਿਆਨਕ ਦੌੜ-ਭੱਜ ਤੋਂ ਬਚਾਅ ਹੈ। ਇਹ ਘਾਲਣਾ ਦੀ ਘੜੀ, ਯਾਤਨਾਵਾਂ ਦੀ ਰਾਤ ਹਰਵਿੰਦਰ ਨੇ ਅੱਧੇ ਸਟੂਲ ਤੇ ਬੈਠ ਕੇ ਕੱਟੀ। ਮੈਨੂੰ ਇੰਝ ਵੀ ਲੱਗਾ ਕਿ ਕਿੰਨਾ ਚੰਗਾ ਹੋਇਆ, ਖੌਫ਼ਨਾਕ ਸੁਪਨਿਆਂ ਦੇ ਆਲਮ 'ਚ ਬੀਤਣ ਵਾਲੀ ਰਾਤ ਨੀਂਦ ਹੀ ਨਸੀਬ ਨਹੀਂ ਹੋਈ ਅਤੇ ਸੁਪਨੇ 'ਚ ਮੌਤ ਦੀ ਬਜਾਇ, ਜਾਗ ਕੇ ਆਪਣੇ ਅਸਮਾਨ ਦਾ ਚੰਦ ਤੱਕਿਆ ਤੇ ਆਸ-ਪਾਸ ਪਏ ਹੋਏ ਹੋਰ ਮਰੀਜ਼ਾਂ ਦੇ ਆਸਵੰਦ ਦਿਲਾਂ ਦੀ ਸ਼ਾਹਦੀ ਭਰੀ। ਸੁਪਨਿਆਂ ਵਿਚ ਮੌਤ ਦੇ ਤਾਂਡਵ ਨਾਚ ਨਾਲੋਂ ਜਾਗ ਕੇ ਸਾਹਾਂ ਦੀ ਕੱਥਕਲੀ ਚਾਹੇ ਉਹ ਮਰੀਜ਼ਾਂ ਦੇ ਕਰਾਹੁਣ ਦੀ ਜੁਗਲਬੰਦੀ ਹੀ ਕਿਉਂ ਨਾ ਹੋਵੇ, ਕਿਤੇ ਬਿਹਤਰ ਹੈ, ਚੂੰਕਿ ਅਜਿਹੇ ਮੌਕੇ ਨਬਜ਼ ਬੰਦ ਹੋਣ ਦੀ ਸੋਚ ਹੱਥੋਂ ਛੁੱਟਦੀ ਨਹੀਂ, ਇਸ ਲਈ ਚਲਦੇ ਸਾਹਾਂ ਦੀ ਡੋਰ ਘੁੱਟ ਕੇ ਫੜ੍ਹੀ ਜਾਂਦੀ ਹੈ।

ਰਾਤ ਗਈ ਕਰ ਤਾਰਾ ਤਾਰਾ ਵਾਲੀ ਸਥਿਤੀ ਤੋਂ ਬਾਅਦ, ਦਿਨ ਦਾ ਸੂਰਜ ਚੜ੍ਹਿਆ, ਬੁਨਿਆਦੀ ਕੰਮਾਂ ਤੋਂ ਬਾਅਦ ਫਿਰ ਉਹੀ ਸੰਘਰਸ਼, ਸਟਰੈਚਰ ਆਇਆ 6 ਵਾਰਡ ਬੁਆਏ, ਮੈਨੂੰ ਚੁੱਕਿਆ, ਢਿਚਕੂੰ ਢਿਚਕੂੰ ਕਰਦੇ ਪਹੀਏ ਦਾ ਸੰਗੀਤ ਸੁਣਦਾ ਲਿਫਟ ਦੇ ਬੂਹੇ ਉਤੇ ਪਹੁੰਚਿਆ। ਮੈਂ ਦੇਖਿਆ ਮੈਂ ਧਰਤੀ ਦੀ ਬਜਾਇ, ਬੇਸਮੈਂਟ ਵਿਚ ਚਲਾ ਗਿਆ, ਜਿਥੇ ਮੇਰੇ ਸਰੀਰ ਦੀਆਂ 206 ਹੱਡੀਆਂ ਦੇ ਐਕਸਰੇ ਹੋਣੇ ਸਨ। ਰੇਡੀਓ ਐਕਟਿਵ ਬੰਦ ਕਮਰੇ ਵਿਚ ਮੈਂ ਸਾਂ ਤੇ ਐਕਸਰੇ ਮਾਹਿਰ। ਸਿਲਸਿਲਾ ਸ਼ੁਰੂ ਹੋਇਆ ਸਿਰ ਵਾਲੇ ਪਾਸਿਓਂ, ਤਕਨੀਸ਼ੀਅਨ ਆਪਣੀ ਮਸ਼ੀਨ ਦੀ ਲੋੜ ਮੁਤਾਬਕ ਮੇਰੇ ਅੰਗਾਂ ਨੂੰ ਦਰਦਾਂ ਦਾ ਖਿਆਲ ਕੀਤੇ ਬਗੈਰ ਖਿੱਚ-ਧੂਹ ਇਧਰ-ਉਧਰ ਕਰਦਿਆਂ ਮੇਰੀਆਂ ਹੱਡੀਆਂ ਦੀਆਂ ਅਜੀਬ ਅਕ੍ਰਿਤੀਆਂ ਬਣਾਉਂਦਿਆਂ ਚਿਤਰਕਾਰੀ ਕਰੀ ਜਾਵੇ ਤੇ ਵਿਚ ਬੋਲੀ ਜਾਵੇ,

"ਸਾਹ ਅੰਦਰ ਭਰੋ, ਰੋਕੋ ! ਹਾਂਜੀ ਸਾਹ ਲੈ ਲਓ"

ਮੈਂ ਉਹਦੀਆਂ ਹਦਾਇਤਾਂ ਮੰਨਦਿਆਂ ਸੋਚੀ ਜਾਵਾਂ ਕਿ ਕਹਿੰਦੇ ਸਾਹ ਰੱਬ ਦੇ ਹੱਥ ਵੱਸ ਨੇ ਲੇਕਿਨ ਇਥੇ ਤਾਂ ਇਹ ਭਲਾ ਪੁਰਸ਼ ਤਕਨੀਸ਼ੀਅਨ ਮੇਰੇ ਸਾਹਾਂ ਨੂੰ ਨਿਯੰਤਰਤ ਕਰ ਰਿਹਾ ਹੈ ਅਤੇ ਨਾਲ ਹੀ ਸੋਚਿਆ ਕਿ ਅਸਲ 'ਚ ਇਹਦੇ ਅੰਦਰ ਵੀ ਰੱਬ ਹੈ ਨਾ। ਇੰਜ ਇਕ ਐਲਬਮ ਬਣੀ 206 ਹੱਡੀਆਂ 'ਤੇ ਜੋੜਾਂ ਦੇ ਕੋਲਾਜ਼ ਦੀ। ਜੋੜ ਮਰੋੜਨ ਦੇ ਸੰਘਰਸ਼ ਬਾਅਦ, ਫਿਰ ਆਖਿਰ ਸਟਰੈਚਰ ਉੱਤੇ ਹੀ ਸੁਖ ਦਾ ਸਾਹ ਆਇਆ ਅਤੇ ਸਟਰੈਚਰ ਸਰਪਟ ਦੌੜਦਾ ਐਮ ਆਰ ਆਈ ਮਸ਼ੀਨ ਵਾਲੇ ਹਾਲ ਵਿਚ ਪਹੁੰਚ ਗਿਆ। ਸਟਰੈਚਰਾਂ ਦੀ ਕਤਾਰ 'ਚ ਥੋੜ੍ਹਾ ਇੰਤਜ਼ਾਰ ਕਰਦਿਆਂ, ਮੈਨੂੰ ਇਕ ਤਹਿਖਾਨੇ ਵਾਲੇ ਕਮਰੇ 'ਚ ਵਾੜ ਦਿੱਤਾ,

ਜਿਥੇ ਇਕ ਦਿਓ ਕੱਦ ਮਸ਼ੀਨ ਆਪਣਾ ਖੌਫਨਾਕ ਮੌਘਾ ਖੋਲ੍ਹੀ ਲਿਸ਼ਕ ਰਹੀ ਸੀ, ਮੇਰੇ ਸਰੀਰ ਨੂੰ ਧਾਤ ਰਹਿਤ ਯਕੀਨ ਕਰਦਿਆਂ ਮੈਨੂੰ ਮਸ਼ੀਨ ਦੇ ਆਟੋਮੈਟਿਕ ਪਲੇਟਫਾਰਮ 'ਤੇ ਲਿਟਾ ਦਿੱਤਾ। ਸਭ ਦਰਵਾਜ਼ੇ ਬੰਦ ਕਰਨ ਪਿਛੋਂ ਮਸ਼ੀਨ ਨੇ ਪਹਿਲੀ ਕਾਰਵਾਈ ਮੈਨੂੰ ਸਬੂਤਾ ਨਿਗਲਣ ਦੀ ਸ਼ੁਰੂ ਕੀਤੀ, ਪ੍ਰੰਤੂ ਸਾਰਾ ਡਕਾਰਨ ਦੀ ਬਜਾਇ ਪਹਿਲਾਂ ਸਿਰ ਅੰਦਰ ਬਾਹਰ ਦਾ ਪੂਰਾ ਸਫ਼ਰ ਕੀਤਾ, ਫਿਰ ਸਰੀਰ ਦੇ ਇਕ ਪਾਸਿਓਂ ਆਪਣੀ ਕਾਰਵਾਈ ਪਾਉਣੀ ਸ਼ੁਰੂ ਕੀਤੀ। ਸਰੀਰ ਦੇ ਇਕ ਨਿਸ਼ਚਿਤ ਹਿੱਸੇ ਨੂੰ ਧਿਆਨ 'ਚ ਕਰਕੇ ਰੁਕਦੀ ਤੇ ਅਨੇਤ ਭਾਂਤ ਦੀਆਂ ਵੰਨ ਸੁਵੰਨੀਆਂ ਅਵਾਜ਼ਾਂ ਕੱਢਦੀ ਜਿਵੇਂ ਹੜੰਭਾ ਦੇਵੀ ਹੱਥ ਵਿਚ ਖ਼ੂਨ ਨਾਲ ਲਿਬੜਿਆ ਸ਼ਸਤਰ ਚੁੱਕ ਕੇ ਨੱਚਦੀ ਹੋਵੇ ਅਤੇ ਚੀਕਾਂ ਦੀਆਂ ਅਵਾਜ਼ਾਂ ਆਉਂਦੀਆਂ ਹੋਣ। ਤਕਰੀਬਨ ਇੱਕ ਘੰਟੇ ਦੇ ਵਕਫ਼ੇ ਵਿਚ ਮੈਂ ਅਜੀਬੋ-ਗਰੀਬ ਅਵਾਜ਼ਾਂ ਦੇ ਸੰਘਰਸ਼ 'ਚੋ ਵਿਦਾ ਹੋਇਆ। ਮੇਰਾ ਵਾਹਨ ਸਟਰੈਚਰ ਰਾਤ ਕੱਟਣ ਵਾਲੀ ਥਾਂ ਵੱਲ ਨੂੰ ਰਵਾਨਾ ਹੋਇਆ। ਬਾਹਰ ਨਿਕਲਦਿਆਂ ਹਰਵਿੰਦਰ ਨੇ ਪੁੱਛਿਆ, "ਠੀਕ ਹੋ ਨਾ?" ਮੈਂ ਯਾਤਨਾਵਾਂ ਭਰੀ ਮੁਸਕਰਾਹਟ 'ਚ ਠੀਕ ਹਾਂ ਕਹਿੰਦਿਆਂ, ਮਨ ਹੀ ਮਨ ਸੋਚਿਆ ਅਤੇ ਕਿਹਾ, "ਭਲੀਏ ਲੋਕੇ ਜੇ ਠੀਕ ਹੁੰਦਾ ਤਾਂ ਹਸਪਤਾਲ ਨਾ ਆਉਂਦਾ ਅਤੇ ਖਾਹ-ਮਾ-ਖਾਹ ਤੈਨੂੰ ਬਾਹਰ ਛੱਡ ਰਹੱਸਮਈ ਕਮਰਿਆਂ ਵਿਚ ਇਕੱਲਾ ਨਾ ਵੜਦਾ"। ਖ਼ੈਰ, ਮੈਨੂੰ ਉਸ ਨੇ ਖ਼ਬਰ ਦਿੱਤੀ ਕਿ ਆਪਾਂ ਨੂੰ ਪ੍ਰਾਈਵੇਟ ਕਮਰਾ ਮਿਲ ਗਿਆ ਹੈ। ਮੈਨੂੰ ਇੰਨਾ ਸੁੱਖ ਦਾ ਸਾਹ ਆਇਆ, ਜਿਵੇਂ ਰੀਜਰਵੇਸ਼ਨ ਕੋਟੇ 'ਚ ਵੱਡੀ ਨੌਕਰੀ ਮਿਲ ਗਈ ਹੋਵੇ। ਤੀਜੀ ਮੰਜ਼ਿਲ ਉੱਤੇ ਕਮਰਾ ਜਿਸ ਦੀ ਬਾਰੀ ਚੜ੍ਹਦੇ ਵੱਲ ਖੁੱਲ੍ਹਦੀ 'ਤੇ ਲਹਿੰਦੇ ਵੱਲ ਦਰਵਾਜ਼ਾ ਸੀ। ਮੈਨੂੰ ਨਰਸਿੰਗ ਸਟਾਫ ਦੀ ਸਹਾਇਤਾ ਨਾਲ ਬੈਡ 'ਤੇ ਲਿਟਾਉਣ ਤੋਂ ਬਾਅਦ ਕਮਰੇ ਵਿਚ ਸਮਾਨ ਦਾ ਰੱਖ-ਰਖਾਓ ਸ਼ੁਰੂ ਹੋਇਆ ਕਿਉਂਕਿ ਅਸੀਂ ਇਥੇ ਇਕ ਅੱਧੇ ਦਿਨ ਲਈ ਨਹੀਂ, ਸਗੋਂ ਨਾ ਜਾਣੇ ਕਿੰਨੇ ਸਮੇਂ, ਦਿਨਾਂ ਅਤੇ ਮਹਿਨਿਆਂ ਲਈ ਆਏ ਸੀ। ਅਗਾਊਂ ਸਾਨੂੰ ਕੋਈ ਖ਼ਬਰ ਨਹੀਂ ਸੀ।

ਆਖਿਰ ਪਹਿਲੀ ਦਸੰਬਰ ਤੀਜੀ ਮੰਜ਼ਿਲ ਦਾ ਇਕ ਕਮਰਾ ਵਕਤੀ ਤੌਰ 'ਤੇ ਸਾਡੀ ਛੱਤ ਬਣ ਗਿਆ। ਘਰੋਂ ਤਕਰੀਬਨ 4000 ਵਰਗਫੁੱਟ ਦੀ ਰਿਹਾਇਸ਼ ਵਿਚੋਂ ਸਵੇਰ ਦੀ ਸੈਰ ਲਈ ਬਾਹਰ ਨਿਕਲਿਆ ਚੌਦਵੇਂ ਦਿਨ ਦੀ ਇਸ ਸ਼ਾਮ ਨੂੰ ਅਸੀਂ ਦੋਵੇਂ 8X10 ਫੁੱਟ ਦੇ ਕਮਰੇ ਬਾਰੇ ਕਹਿ ਰਹੇ ਸਾਂ, "ਬਸ ਬੰਦੇ ਦੀ ਲੋੜ ਤਾਂ ਇੰਨੀ ਕੁ ਈ ਏ"। ਮੈਨੂੰ ਇਕ ਗੱਲ ਦਾ ਗਹਿਰਾ ਸਕੂਨ ਮਿਲਿਆ ਕਿ ਪ੍ਰਾਈਵੇਟ ਕਮਰੇ 'ਚ ਹਰਵਿੰਦਰ ਨੂੰ ਕਿਸੇ ਨਾ ਕਿਸੇ ਵਕਤ ਸੰਪੂਰਨ ਅਰਾਮ ਦੀ ਸਹੂਲਤ ਤਾਂ ਮਿਲ ਗਈ। ਹਸਪਤਾਲ ਦਾ ਗਾਊਨ, ਹਸਪਤਾਲ ਦਾ ਹੀ ਸ਼ਡਿਊਲ, ਗੱਲ 'ਚ ਪਿਆ ਪੇਸ਼ੈਂਟ ਟੈਗ ਤੇ ਬੈੱਡ ਨਾਲ ਜੁੜੀ ਫਾਈਲ, ਮੇਰੇ ਅਧਾਰ ਪਛਾਣ ਚਿੰਨ੍ਹ ਬਣ ਗਏ ਸਨ। ਬਿਸਤਰ ਤਿਆਰ ਕਰਕੇ ਸਫ਼ੈਦ ਚਾਦਰਾਂ, ਸਿਰਹਾਣੇ ਦਾ ਗਿਲਾਫ਼ ਚੜ੍ਹਾ ਕੇ ਜੋ ਸਿਸਟਰ ਨੇ ਅਸਮਾਨੀ ਰੰਗ ਦਾ ਕੰਬਲ ਮੇਰੇ ਬੈੱਡ ਉੱਤੇ ਰੱਖਿਆ ਅਤੇ ਪੈਰਾਂ ਵਾਲੇ ਪਾਸਿਓਂ ਮੈਨੂੰ ਢੱਕ ਦਿੱਤਾ। ਉਸ ਵਕਤ ਖ਼ਿਆਲ ਆਇਆ ਕਿ ਪਤਾ ਨਹੀਂ ਇਸ ਕੰਬਲ ਨੇ ਹੁਣ ਤੱਕ ਕਿੰਨੇ ਮਰੀਜ਼ਾਂ ਨੂੰ ਢਕਿਆ ਹੋਵੇਗਾ ਅਤੇ ਕਿੰਨੇ ਇਸ ਵਿਚੋਂ ਬਚ ਕੇ ਠੀਕ ਹੋਏ ਹੋਣਗੇ।

ਸਵੇਰੇ ਉਠੇ ਬੈੱਡ ਟੀ ਉਡੀਕੀ, ਬੈੱਡ ਟੀ ਤੋਂ ਪਹਿਲਾਂ ਹਰਵਿੰਦਰ ਨੇ ਮੇਰੀਆਂ ਸਾਰੀਆਂ ਕਿਰਿਆਵਾਂ ਸੁਚਾਰੂ ਕਰਾਈਆਂ, ਕਿਉਂਕਿ ਮੈਂ ਤਾਂ ਲੱਕੜ ਦੀ ਗੇਲੀ ਵਾਂਗ ਪਿਆ ਸਿਰਫ ਵਾਰਡ ਬੁਆਏ, ਸਟਰੈਚਰਾਂ ਦਾ ਮੁਥਾਜ ਸਾਂ। ਮੈਂ ਜ਼ਿਆਦਾਤਰ ਆਪਣੇ ਬਿਸਤਰ ਦੀ ਦੁਨੀਆਂ ਤੱਕ ਅਤੇ ਬਿਸਤਰ ਉੱਤੇ ਵੀ ਜਿਥੇ ਵਾਰਡ ਬੁਆਏ ਲਿਟਾ ਗਏ ਉਥੋਂ ਤੱਕ ਮਹਿਦੂਦ ਸਾਂ। ਲਿਹਾਜ਼ਾ ਚਾਹ ਦੀਆਂ ਚੁਸਕੀਆਂ ਦੌਰਾਨ ਸੂਰਜ ਮੱਥੇ ਲੱਗਾ। ਪੂਰੇ ਨਵੇਂ ਦਿਨ ਲਈ ਤਿਆਰ ਹੋ ਗਏ, ਚੂੰਕਿ ਮੇਰੇ ਸਰੀਰ ਦੇ ਸੂਖ਼ਮ ਅਤੇ ਵਿਰਾਟ ਟੈਸਟ ਕਰਨ ਦਾ ਅਖੰਡ ਸਿਲਸਿਲਾ ਪਿਛਲੇ ਦਿਨ ਤੋਂ ਸ਼ੁਰੂ ਹੋਇਆ ਪਿਆ ਸੀ। ਨਾਸ਼ਤੇ ਉਪਰੰਤ ਚਿੱਟੇ ਚੋਲਿਆਂ, ਕਾਲੀਆਂ ਸਟੈਥੋਸਕੋਪਾਂ ਦੀ ਟੀਮ ਤੇ ਨਾਲ ਡਾਇਰੀਆਂ ਫੜ੍ਹੀ ਕੁਝ ਸਿਖਾਂਦਰੂਆਂ ਦੀ ਟੀਮ ਕਮਰੇ ਵਿਚ ਦਾਖਿਲ ਹੋਈ। ਮੁੱਖ ਡਾਕਟਰ ਨੇ ਕਈ ਤਰ੍ਹਾਂ ਦੀ ਪੁੱਛਗਿੱਛ ਕਰਕੇ ਕੁਝ ਹਦਾਇਤਾਂ ਅਤੇ ਉਸ ਵਕਤ ਹੋਣ ਵਾਲੇ ਟੈਸਟਾਂ ਲਈ ਪੈਰਾ ਮੈਡੀਕਲ ਸਟਾਫ ਨੂੰ ਸੂਚਿਤ ਕੀਤਾ।

ਸਟਰੈਚਰ ਆਇਆ ਤੇ ਸਾਰ ਨਾ ਜਾਣਦਿਆਂ ਹਸਪਤਾਲ ਦੀਆਂ ਸੁਰੰਗ ਵਰਗੀਆਂ ਗਲੀਆਂ ਵਿਚ ਕਦੀ ਲਿਫਟ ਦਾ ਗੇਟ ਤੇ ਕਦੀ ਕਿਸੇ ਜਾਂਚ ਹਾਲ ਦਾ, ਸਟਰੈਚਰ ਵਾਕਫਾਂ ਵਾਂਗ ਰੁਕਦਾ ਅਤੇ ਚਲਦਾ ਰਿਹਾ। ਵਾਰੀ ਆ ਗਈ ਇਕ ਵਾਰ ਫਿਰ ਤੋਂ 206 ਹੱਡੀਆਂ ਦੇ ਢਾਂਚੇ ਨੂੰ ਸੂਖ਼ਮ ਟਿਸ਼ੂ ਪੱਧਰ 'ਤੇ ਜਾਂਚਣ ਦੀ। ਮੈਨੂੰ ਅਲੱਗ ਤਰ੍ਹਾਂ ਦੇ ਧਾਤ ਰਹਿਤ ਵਸਤਰ ਪਹਿਨਾ ਕੇ ਮੇਰੀਆਂ ਰਗਾਂ ਵਿਚ ਰੇਡੀਓ ਆਈਸੋਟੋਪ ਇਨਜੈਕਟ ਕਰ ਦਿੱਤੇ ਗਏ। ਚੰਦ ਮਿੰਟਾਂ ਦੀ ਇੰਤਜ਼ਾਰ ਤੋਂ ਬਾਅਦ ਇਕ ਵਾਰ ਫਿਰ ਤੋਂ ਇਕ ਭਾਰੀ-ਭਰਕਮ ਦੈਂਤ-ਨੁਮਾ ਮਸ਼ੀਨ ਉੱਤੇ ਬੈਲਟ ਨਾਲ ਬੰਨ੍ਹ ਦਿਤਾ ਗਿਆ ਅਤੇ ਮਸ਼ੀਨ ਚੱਲ ਪਈ। ਇਹ ਮਸ਼ੀਨ ਐਮ ਆਰ ਆਈ ਮਸ਼ੀਨ ਵਾਂਗ ਸਟੀਲ ਦੀ ਨਹੀਂ ਬਣੀ ਸੀ ਸਗੋਂ ਭਾਰੀ ਲੋਹੇ ਦੇ ਚੁੰਬਕਾਂ ਦੀ ਬਣੀ ਲੱਗਦੀ ਸੀ। ਇਹ ਮਸ਼ੀਨ ਮੈਨੂੰ ਬੜੀ ਸਬਰ ਸੰਤੋਖ ਵਾਲੀ ਜਾਪੀ, ਕੋਈ ਕਾਹਲੀ ਨਹੀਂ, ਬੜੇ ਇਤਮੀਨਾਨ ਨਾਲ ਆਪਣੀ ਇਕ ਘੂਕਰ ਛੱਡੇ ਤੇ ਮੈਨੂੰ ਪੰਘੂੜੇ 'ਚ ਪਏ ਬਾਲ ਵਾਂਗ ਇਕ ਤੋਂ ਦੂਜੇ ਪਾਸੇ ਵੱਲ ਝੁਟਾਵੇ। ਇਸ ਦਾ ਪਲੇਟਫਾਰਮ ਭੋਰਾ-ਭੋਰਾ ਕਰਕੇ ਮਸ਼ੀਨ ਦੇ ਅੰਦਰ ਧੱਸਦਾ ਜਾਵੇ। ਇਸ ਲਿਹਾਜ਼ ਨਾਲ ਇਸ ਮਸ਼ੀਨ ਨੇ ਲੰਬਾ ਸਮਾਂ ਲਾ ਕੇ ਮੇਰੀਆਂ ਹੱਡੀਆਂ ਦੀਆਂ ਪਾਰਦਰਸ਼ੀ ਫੋਟੋਆਂ ਦੀ ਇਕ ਹੋਰ ਐਲਬਮ ਤਿਆਰ ਕਰ ਦਿੱਤੀ। ਇਹ ਸੀ ਮੇਰੀਆਂ ਹੱਡੀਆਂ ਦੀ ਬੋਨ ਸਕੈਨ ਰੀਪੋਰਟ। ਇਕ ਵਾਰ ਫਿਰ ਤੋਂ ਵਾਪਸੀ ਕਮਰੇ 'ਚ ਦੁਪਹਿਰ ਦਾ ਖਾਣਾ ਖਾਣ ਉਪਰੰਤ ਰੰਗਦਾਰ ਈਕੋਕਾਰਡੀਓਗ੍ਰਾਫੀ ਜਾਂਚ ਕੇਂਦਰ ਜਾ ਕੇ ਦਿਲ ਦੀ ਰੀਪੋਰਟ ਤਿਆਰ ਕੀਤੀ ਗਈ। ਇਨ੍ਹਾਂ ਜਾਂਚਾਂ ਨਾਲ ਇਸ ਦਿਨ ਦੀ ਖੱਟੀ-ਕਮਾਈ ਪੂਰੀ ਹੋਈ। ਇਸ ਦਿਨ ਤੱਕ ਇਕ ਸ਼ਡਿਊਲ ਬਣ ਚੁੱਕਾ ਸੀ। ਅਗਲੇ ਦਿਨ ਬੋਨ ਬਾਇਓਪਸੀ ਤੇ ਬੋਨਮੈਰੋ ਬਾਇਓਪਸੀ ਲਈ ਮੈਨੂੰ ਮਾਈਨਰ ਓ ਟੀ ਵਿਚ ਲੈ ਗਏ ਜਿਥੇ ਹੱਡੀ ਦਾ ਸੂਖ਼ਮ ਜਿਹਾ ਟੋਟਾ ਤੇ ਲੱਕ ਦੀ ਹੱਡੀ ਦੇ ਇਕ ਕੋਨੇ ਉਤੇ ਬਿਨਾਂ ਸੁੰਨ ਕੀਤਿਆਂ ਡਾਕਟਰ ਨੇ ਇਹ ਕਹਿ ਕੇ ਕਿ , "ਥੋੜ੍ਹਾ ਜਿਹਾ ਦਰਦ ਹੋਵੇਗਾ" ਇਕ ਡਰਿਲ ਚਲਾਈ ਜੋ ਮੇਰੀ ਹੱਡੀ ਨੂੰ ਚੀਰਦੀ ਹੋਈ ਜੀਵਨ-ਸਾਗਰ ਬੋਨਮੈਰੋ ਤੱਕ ਪਹੁੰਚ ਗਈ ਅਤੇ ਅੱਖ ਝਪਕਦੇ ਹੀ ਡਾਕਟਰ ਨੇ ਦੂਸਰੀ ਸਰਿੰਜ ਉਸ ਡਰਿਲ ਦੇ ਦਰਮਿਆਨ ਅੰਦਰ ਭੇਜ ਕੇ ਬੋਨਮੈਰੋ ਦੀ ਪਿਚਕਾਰੀ ਭਰ ਲਈ ਅਤੇ ਇਕ ਪੈਚ ਲਾ ਕੇ ਸਾਰੀਆਂ ਮੋਰੀਆਂ ਬੰਦ ਕਰ ਦਿੱਤੀਆਂ। ਇਨ੍ਹਾਂ ਦਿਨਾਂ 'ਚ ਮੇਰੀਆਂ ਹੱਡੀਆਂ ਤੋਂ ਲੈ ਕੇ ਸੂਖ਼ਮ ਸੈਲਾਂ ਤੱਕ ਦੇ ਹਰ ਤਰ੍ਹਾਂ ਦੇ ਨਮੂਨੇ ਰਾਜੀਵ ਗਾਂਧੀ ਕੈਂਸਰ ਹਸਪਤਾਲ ਦੇ ਖੋਜ-ਕੇਂਦਰ ਵਿਚ ਖੋਜ-ਮੁੱਦਾ ਬਣ ਗਏ। ਇਕ ਦੋ ਦਿਨ 'ਚ ਰੀਪੋਰਟ ਤਿਆਰ ਹੋਣ ਦੀ ਉਮੀਦ ਦੱਸੀ ਗਈ। ਉਸ ਰੀਪੋਰਟ ਦੀ ਤੀਬਰਤਾ ਨਾਲ ਉਡੀਕ ਹੋਣ ਲੱਗੀ

# ਪਾਠਕ ਆਪਣਾ ਫ਼ਰਜ਼ ਪਛਾਨਣ

ਅਜ ਜਦੋਂ ਮੈਂ ਦਵਾਈ ਲੈਣ ਲਈ ਮਾਰਕੀਟ ਜਾ ਰਿਹਾ ਸਾਂ ਤਾਂ ਮੈਂ ਦੇਖਿਆ ਵਰਿਆਮ ਦੇ ਦਫਤਰ ਵਿੱਚ ਭਾਜੀ ਨਰੈਣ ਸਿੰਘ ਬੈਠੇ ਕੁਛ ਪੜ੍ਹ ਰਹੇ ਸਨ। ਅੰਦਰ ਗਿਆ ਤਾਂ ਉਨ੍ਹਾਂ ਵਰਿਆਮ ਦਾ ਸਤੰਬਰ ਅੰਕ ਮੈਨੂੰ ਦਿੱਤਾ। ਭਾਜੀ ਨਰੈਣ ਸਿੰਘ ਜੀ ਦੀ ਸਿਹਤ ਪਿਛਲੇ ਚਾਰ ਮਹੀਨਿਆਂ ਤੋਂ ਨਾਸਾਜ਼ ਚਲ ਰਹੀ ਹੈ। ਮੈਂ ਵੀ ਕੁਝ ਅਜੇਹੇ ਮਾਹੌਲ ਵਿੱਚੋਂ ਹੀ ਲੰਘ ਰਿਹਾ ਹਾਂ। ਇਸ ਕਰਕੇ ਮੁਲਾਕਾਤ ਦੇਰ ਪਿੱਛੋਂ ਹੀ ਹੁੰਦੀ ਹੈ।

ਪਰਚੇ ਦੇ ਵਰਕੇ ਫਰੋਲਦਿਆਂ ਮੇਰੀ ਨਜ਼ਰ 'ਸੰਪਾਦਕ ਦੇ ਨਾਂ ਚਿੱਠੀ' ਦੇ ਹੈਡਿੰਗ ਉੱਤੇ ਪਈ। ਹੇਠਾਂ ਨਾਮ ਲਿਖਿਆ ਸੀ ਬਲਦੇਵ ਮਾਧੋਪੁਰੀ। ਬਲਦੇਵ ਹੁਰਾਂ ਨੇ ਜਿੰਦਗੀ ਦਾ ਕਾਫੀ ਸਮਾਂ ਸੰਤ ਜਗਦੀਸ਼ ਸਿੰਘ ਜੀ ਦੀ ਰਹਿਨੁਮਾਈ ਵਿੱਚ ਵਰਿਆਮ ਦੀ ਸੇਵਾ ਕਰਦਿਆਂ ਲੰਘਾਇਆ। ਉਨ੍ਹਾਂ ਆਪਣੀ ਚਿੱਠੀ ਵਿੱਚ ਗਿਲਾ ਕੀਤਾ ਹੈ ਕਿ "ਅੱਜ ਕਲ ਪਾਠਕਾਂ ਦੇ ਪੱਤਰ ਨਹੀਂ ਛਪਦੇ।" ਮੈਂ ਸਮਝਦਾ ਹਾਂ ਕਿ ਅਜ ਕੱਲ ਪਾਠਕਾਂ ਦੀ ਚੇਤੰਨਤਾ ਖਤਮ ਹੋ ਗਈ ਹੈ।

ਪਾਠਕਾਂ ਦੀ ਰਾਏ ਲੇਖਕ ਵਾਸਤੇ ਬਹੁਤ ਮਾਇਨੇ ਰਖਦੀ ਹੈ। ਕਈ ਵਾਰ ਕੁਝ ਪਾਠਕ ਇਹ ਕਹਿਕੇ ਗੱਲ ਟਾਲ ਜਾਂਦੇ ਹਨ ਕਿ ਸਾਨੂੰ ਕੀ। ਕਈ ਲੇਖਕ ਵੀ ਇਹ ਨਹੀਂ ਚਾਹੁੰਦੇ ਕਿ ਕੋਈ ਉਨ੍ਹਾਂ ਬਾਰੇ ਨਾ ਪੱਖੀ ਗਲ ਕਹੇ। ਚੰਗਾ ਪਾਠਕ ਚੰਗੀ ਰਾਏ ਹੀ ਦੇਵੇਗਾ। ਕਈ ਵਾਰ ਲੇਖਕ ਬੇਧਿਆਨਾ ਹੋ ਕੇ ਅਢੁੱਕਵਾਂ ਸ਼ਬਦ ਲਿਖ ਦਿੰਦਾ ਹੈ ਤਾਂ ਸਿਆਣਾ ਪਾਠਕ ਬੜੀ ਸੂਝ ਨਾਲ ਲੇਖਕ ਨੂੰ ਉਸ ਦੀ ਗਲਤੀ ਦਾ ਅਹਿਸਾਸ ਇਸ ਤਰ੍ਹਾਂ ਕਰਾ ਦਿੰਦੇ ਹਨ ਕਿ ਲੇਖਕ ਨੂੰ ਗਲਤੀ ਦਾ ਅਹਿਸਾਸ ਵੀ ਹੋ ਜਾਏ ਤੇ ਉਸ ਨੂੰ ਬੁਰਾ ਵੀ ਨਾਂ ਲਗੇ। ਮੈਨੂੰ ਅਜੇਹੀਆਂ ਗਲਤੀਆਂ ਦਾ ਅਹਿਸਾਸ ਸ. ਸੁਵਰਨ ਸਿੰਘ ਜੀ ਵਿਰਕ ਅਤੇ ਸ. ਸੁਰਜੀਤ ਸਿੰਘ ਮਿਨਹਾਸ ਜੀ ਨੇ ਕਰਾਇਆ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਤੇ ਅੱਗੇ ਤੋਂ ਸੁਚੇਤ ਰਹਿਣ ਦੀ ਕੋਸ਼ਿਸ਼ ਕਰਦਾ ਹਾਂ।

ਬਲਦੇਵ ਜੀ ਨੇ ਪਿਛਲੇ ਕੁਝ ਸਮੇਂ ਤੋਂ ਵਰਿਆਮ ਵਿੱਚ ਮੇਰੀ ਗੈਰ ਹਾਜ਼ਰੀ ਦਾ ਜ਼ਿਕਰ ਕੀਤਾ ਹੈ। ਪਿਛਲੇ ਦੋ ਮਹੀਨੇ ਤੋਂ ਮੇਰੀ ਸ਼ਰੀਕੇ ਹਯਾਤ ਨੇ ਹਸਪਤਾਲ ਦੇ I.C.U. ਵਾਰਡ ਦੇ ਇੱਕ ਮੰਜੇ ਨਾਲ ਯਾਰੀ ਪਾਈ ਹੋਈ ਹੈ। ਭੱਜ ਨੱਠ ਦੇ ਚੱਕਰ ਵਿੱਚ ਮੈਨੂੰ ਵੀ ਕਈ ਵਾਰ ਮੰਜਾ ਉੱਠਣ ਨਹੀਂ ਦਿੰਦਾ। ਇਸ ਕਰਕੇ ਲਿਖਣ ਪੜ੍ਹਨ ਦਾ ਸਿਲਸਿਲਾ ਰਾਹੋਂ ਪਾਸੇ ਹੋ ਗਿਆ ਹੈ। ਬਲਦੇਵ ਜੀ ਦੇ ਸ਼ਬਦਾਂ ਨੇ ਮੈਨੂੰ ਆਪਣਾ ਫਰਜ਼ ਯਾਦ ਕਰਾ ਦਿੱਤਾ ਹੈ। ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ। ਉਨ੍ਹਾਂ ਨੇ ਇੱਕ ਚੰਗੇ ਪਾਠਕ ਦਾ ਫਰਜ਼ ਨਿਭਾ ਕੇ ਬਾਕੀ ਪਾਠਕਾਂ ਨੂੰ ਆਪਣਾ ਫਰਜ਼ ਯਾਦ ਕਰਾਇਆ ਹੈ। ਉਹ ਪਾਠਕ ਇਸ ਗੱਲ ਉੱਤੇ ਜਰੂਰ ਗੌਰ ਕਰਨਗੇ ਜੋ ਸਾਹਿਤ ਨਾਲ ਪਿਆਰ ਕਰਦੇ ਹਨ। ਜੇ ਕਿਸੇ ਪਾਠਕ ਨੂੰ ਮੇਰੀ ਕੋਈ ਗੱਲ ਰਾਸ ਨਾ ਆਏ ਤਾਂ ਮੈਨੂੰ ਮੁਆਫ਼ ਕਰਨ।

ਸਤੰਬਰ ਅੰਕ ਵਿੱਚ ਐਡੀਟਰ ਨੇ ਸੰਪਾਦਕੀ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੰਗੀਤ ਬਾਰੇ ਕੀਤੀ ਗਈ ਘਾਲਣਾ ਬਾਰੇ ਜ਼ਿਕਰ ਬਹੁਤ ਹੀ ਖ਼ੂਬਸੂਰਤੀ ਨਾਲ ਕੀਤਾ ਹੈ। ਇਹ ਵੀ ਦੱਸਿਆ ਹੈ ਕਿ ਸਤਿਗੁਰੂ ਜੀ ਦੇ ਦਿਲ ਵਿੱਚ ਸੰਗੀਤ ਲਈ ਕਿੰਨਾ ਪਿਆਰ ਅਤੇ ਸਤਿਕਾਰ ਸੀ। ਉਨ੍ਹਾਂ ਨੇ ਸਤਿਗੁਰੂ ਜੀ ਦੇ ਸੰਗੀਤ ਪਿਆਰ ਬਾਰੇ ਬਣੀ ਡਾਕੂਮੈਂਟਰੀ ਫਿਲਮ "ਸੰਗੀਤ ਸਰੂਪ ਸਤਿਗੁਰ" ਦੇ ਪ੍ਰਦਰਸ਼ਨ ਬਾਰੇ ਵੀ ਚਾਨਣਾ ਪਾਇਆ ਹੈ। ਅੱਗੇ ਜਾ ਕੇ ਉਨ੍ਹਾਂ ਨੇ ਪਿਆਰੇ ਗੁਰਸਿੱਖ ਮਾਸਟਰ ਦਰਸ਼ਨ ਸਿੰਘ ਜੀ ਦੇ ਜੀਵਨ ਬਾਰੇ ਵੀ ਗੱਲ ਕੀਤੀ ਹੈ।

ਵਰਿਆਮ ਦੇ ਖ਼ਜ਼ਾਨੇ ਵਿੱਚ ਜਗਦੀਸ਼ ਸਿੰਘ ਜੀ ਦਾ "ਭਾਪਾ ਪ੍ਰੀਤਮ ਸਿੰਘ ਜੀ ਨੂੰ ਯਾਦ ਕਰਦਿਆਂ" ਲੇਖ ਹੈ। ਮਾਸਟਰ ਦਰਸ਼ਨ ਸਿੰਘ ਜੀ ਬਾਰੇ ਹੀ ਕਿਰਪਾਲ ਸਿੰਘ ਚਾਨਾ ਯੂ.ਕੇ. ਵੱਲੋਂ ਗੱਲ ਕੀਤੀ ਗਈ ਹੈ। ਸੰਤ ਨਿਸ਼ਾਨ ਸਿੰਘ ਜੀ ਨੇ ਵੀ ਮਾਸਟਰ ਜੀ ਦੀ ਜੀਵਨੀ ਉੱਤੇ ਚਾਨਣ ਪਾਇਆ ਹੈ। ਰਾਗੀ ਈਸ਼ਰ ਸਿੰਘ ਜੀ ਨੇ ਵੀ ਮਾਸਟਰ ਜੀ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ ਹਨ। ਕਵੀਸ਼ਰ ਗੁਰਸੇਵਕ ਸਿੰਘ ਜੀ ਨੇ ਵੀ ਕਵਿਤਾ ਰਾਹੀਂ ਆਪਣੇ ਵਿੱਦਿਆ ਦਾਤੇ ਦੀ ਗੱਲ ਕੀਤੀ ਹੈ। ਲੜੀਵਾਰ ਚਲ ਰਹੇ ਕੂਕਾ ਲਹਿਰ ਦੇ ਅਮਰ ਨਾਇਕ ਭਾਈ ਸਮੁੰਦ ਸਿੰਘ ਜੀ ਬਾਰੇ ਸ. ਸੁਵਰਨ ਸਿੰਘ ਵਿਰਕ ਜੀ ਨੇ ਬਹੁਤ ਹੀ ਮਿਹਨਤ ਨਾਲ ਜਾਣਕਾਰੀ ਭਰਪੂਰ ਲੇਖ ਲਿਖਿਆ ਹੈ। ਇਨ੍ਹਾਂ ਦੀ ਮਿਹਨਤ ਨੂੰ ਸਲਾਮ। ਸ੍ਰ. ਤਾਰਾ ਸਿੰਘ ਅਨਜਾਣ ਜੀ ਨੇ ਨਿੰਦਾ ਚੁਗਲੀ ਬਾਰੇ ਬਹੁਤ ਖ਼ੂਬਸੂਰਤੀ ਨਾਲ ਬਿਆਨ ਕੀਤਾ ਹੈ। ਸ੍ਰ. ਸਾਧੂ ਸਿੰਘ ਕਿਸਾਨ ਜੀ ਨੇ ਕੇਸਾਂ ਦੀ ਸਰਦਾਰੀ ਦੀ ਮਹੱਤਤਾ ਨੂੰ ਦਰਸਾਇਆ ਹੈ। ਵਰਿਆਮ ਸਿੰਘ ਸੰਧੂ ਜੀ ਨੇ ਸੋਹਣ ਸਿੰਘ ਸੀਤਲ ਜੀ ਦੀਆਂ ਭਾਵਪੂਰਨ ਕਵਿਤਾਵਾਂ ਪੇਸ਼ ਕੀਤੀਆਂ ਹਨ। ਡਾ. ਹਰਸ਼ਿੰਦਰ ਕੌਰ ਬਹੁਤ ਹੀ ਮਹੱਤਵਪੂਰਨ ਵਿਸ਼ਿਆਂ ਉੱਤੇ ਲੇਖ ਲਿਖਦੇ ਆ ਰਹੇ ਹਨ। ਇਸ ਅੰਕ ਵਿੱਚ ਉਨ੍ਹਾਂ ਆਪਣੇ ਲੇਖ ਵਿੱਚ ਕੁੜੀਆਂ ਵਿੱਚ ਵੱਧ ਰਿਹਾ ਨਸ਼ੇ ਦੇ ਰੁਝਾਨ ਬਾਰੇ ਫਿਕਰਮੰਦੀ ਜਾਹਰ ਕੀਤੀ ਹੈ। ਰੱਬ ਸਾਡੀ ਨਵੀਂ ਪੀੜ੍ਹੀ ਨੂੰ ਨਸ਼ੇ ਦੇ ਦੈਂਤ ਤੋਂ ਬਚਾਏ। ਭੂਪਿੰਦਰ ਉਸਤਾਦ ਵਲੋਂ ਗਿਆਨੀ ਜੈਲ ਸਿੰਘ ਜੀ ਬਾਰੇ ਮਿੱਤਰਾਂ ਨਾਲ ਪਿਆਰ ਦੀ ਚਰਚਾ ਕੀਤੀ ਗਈ ਹੈ। ਪ੍ਰੋ. ਲਖਬੀਰ ਸਿੰਘ ਜੀ ਬਾਰੇ ਪੜ੍ਹ ਕੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਪਰਮਾਤਮਾ ਹਰ ਕਿਸੇ ਨੂੰ ਅਜੇਹੀ ਹਿੰਮਤ ਬਖਸ਼ੇ।

ਬਹੁਤ ਸਾਰੀਆਂ ਸ਼ੁੱਭ ਇਛਾਵਾਂ ਅਤੇ ਢੇਰ ਸਾਰੇ ਪਿਆਰ ਨਾਲ।

**ਭੁਪਿੰਦਰ ਉਸਤਾਦ**
ਸੰਪਰਕ: 98762-08542

## ਔਰੰਗਾਬਾਦ ਵਿਖੇ ਹੋਏ ਮੇਲੇ ਦੀ ਰਿਪੋਰਟ

**(5.6.2019 - 21.7.2019)**

**ਸ੍ਰੀ ਅਖੰਡ ਹਰੀ ਨਾਮ ਜਪ (ਵਰਨੀ-ਨਾਮ ਸਿਮਰਨ), ਹਵਨ ਯੱਗ, ਕਥਾ ਕੀਰਤਨ, ਪ੍ਰਵਚਨ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਦਾ ਮਹਾਯੱਗ।**

ਸ੍ਰੀ ਸਤਿਗੁਰੂ ਜੀ ਦੀ ਮਹਾਨ ਕਿਰਪਾ ਤੇ ਆਦੇਸ਼ ਅਨੁਸਾਰ ਦੇਸ਼ ਦੀ ਸੁਖ ਸਮਰਿੱਧੀ ਅਤੇ ਚੰਗੀ ਬਰਸਾਤ ਲਈ, ਵਿਸ਼ਵ ਸ਼ਾਂਤੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸ੍ਰੀ ਰਾਮ ਹਰੀ ਸਚਖੰਡ ਮੰਦਰ, ਝਾਲਟਾ, ਔਰੰਗਾਬਾਦ ਵਿਖੇ 5 ਜੂਨ, 2019 ਤੋਂ 21 ਜੁਲਾਈ 2019 ਤਕ ਸ੍ਰੀ ਅਖੰਡ ਹਰੀ ਨਾਮ ਜਪ (ਵਰਨੀ-ਨਾਮ ਸਿਮਰਨ), ਹਵਨ ਯੱਗ, ਕਥਾ ਕੀਰਤਨ, ਪ੍ਰਵਚਨ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦਾ ਆਯੋਜਨ ਕੀਤਾ ਗਿਆ। ਇਸ ਸਮਾਗਮ ਦੇ ਲਈ ਤਿੰਨ ਜੱਥੇਦਾਰ ਸਾਹਿਬ, ਦੋ ਢੋਲਕੀ ਵਾਦਕ, ਪੰਜ ਪਾਠੀ ਸਾਹਿਬਾਨ, ਪੰਜ ਅਖੰਡ ਵਰਨੀ ਦੇ ਸੰਤ ਸਾਹਿਬਾਨ, ਦੋ ਲਾਂਗਰੀ ਸਾਹਿਬਾਨ, ਬਹੁਤ ਸਾਰੇ ਜੱਥੇ ਦੇ ਮੈਂਬਰ ਸ੍ਰੀ ਭੈਣੀ ਸਾਹਿਬ, ਸੰਤ ਨਗਰ (ਹਰਿਆਣਾ) ਇਲਾਕਾ ਅਤੇ ਦਿੱਲੀ ਤੋਂ ਆਏ। ਸ੍ਰੀ ਲਾਲੀ ਸੰਤ ਜੀ ਲਖਨਊ ਤੋਂ ਆਏ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ 21 ਜੁਲਾਈ 2019 ਨੂੰ ਸਮਾਪਤੀ ਵਾਲੇ ਦਿਨ ਸੂਬਾ ਅਮਰੀਕ ਸਿੰਘ ਜੀ ਨਾਲ ਸਵੇਰੇ 8 ਵਜੇ ਦਰਸ਼ਨ ਦਿੱਤੇ।

5 ਜੂਨ 2019 ਨੂੰ ਸਾਧਾਰਨ ਪਾਠਾਂ ਦਾ ਸ਼ੁਭ ਆਰੰਭ ਹੋਇਆ। 6 ਜੂਨ 2019 ਨੂੰ ਸਵੇਰੇ 3 ਵਜੇ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਮੇਲੇ ਦਾ ਸ਼ੁਭ ਆਰੰਭ ਹੋਇਆ। 7 ਜੂਨ 2019 ਨੂੰ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਦਿਵਸ ਮਨਾਇਆ ਗਿਆ। ਕਥਾ ਕੀਰਤਨ ਦੇ ਨਾਲ-ਨਾਲ ਸਾਰਾ ਦਿਨ ਮਿੱਠੇ ਪਾਣੀ ਦੀ ਛਬੀਲ ਅਤੇ ਛੋਲਿਆਂ ਦੀਆਂ ਘੁੰਘਣੀਆਂ ਦਾ ਪਰਸ਼ਾਦ ਵੰਡਿਆ ਗਿਆ।

ਆਸਾ ਦੀ ਵਾਰ ਦਾ ਕੀਰਤਨ 4 ਤੋਂ 5:30 ਵਜੇ ਤਕ ਸੂਬਾ ਬਲਦੇਵ ਸਿੰਘ ਜੀ ਐਲਨਾਬਾਦ ਵਾਲਿਆਂ ਵਲੋਂ ਕੀਤਾ ਗਿਆ। ਸ਼ਾਮ ਦਾ ਕੀਰਤਨ ਸ੍ਰ. ਗੁਰਮੀਤ ਸਿੰਘ ਸਪੁੱਤਰ ਸ੍ਰ. ਹਰਭਜਨ ਸਿੰਘ ਨਾਮਧਾਰੀ ਕਰਦੇ ਰਹੇ। ਸੰਤ ਨਰਿੰਦਰ ਸਿੰਘ ਜੀ (ਸੰਤ ਹਰਬੰਸ ਸਿੰਘ ਘੁੱਲਾ ਜੀ ਦੇ ਵੱਡੇ ਭਰਾਤਾ) ਨੇ ਹਾਰਮੋਨੀਅਮ ਤੇ ਵਧੀਆ ਸਾਥ ਦਿੱਤਾ। ਇਸੇ ਦੌਰਾਨ ਕਦੇ ਕਦੇ ਮਰਾਠੀ ਭਜਨ ਮੰਡਲੀਆਂ ਨੇ ਵੀ ਸ਼ਾਮ ਦਾ ਕੀਰਤਨ ਕੀਤਾ। ਇਕ ਦਿਨ ਸ੍ਰ. ਹਰਭਜਨ ਸਿੰਘ ਜੀ ਨੇ ਵੀ ਵਿਧੁਰ ਪਤਨੀ ਦਾ ਪ੍ਰਸੰਗ ਸੁਣਾ ਕੇ ਕਰੀਬ ਦੋ ਘੰਟੇ ਦੀਵਾਨ ਲਗਾਇਆ। ਇਹ ਮਿਲੇ ਜੁਲੇ ਸ਼ਾਮ ਦੇ ਦੀਵਾਨ ਦਾ ਸਿਲਸਿਲਾ 15 ਜੁਲਾਈ 2019 ਤਕ ਚਲਦਾ ਰਿਹਾ। ਸਵੇਰੇ ਸਾਧਾਰਨ ਪਾਠ ਦੇ ਭੋਗ ਤੋਂ ਬਾਅਦ ਰੋਜ਼ ਇੱਕ ਹਵਨ ਹੁੰਦਾ ਰਿਹਾ। ਕੁਲ 43 ਸਾਧਾਰਨ ਪਾਠ ਤੇ 43 ਹਵਨ ਹੋਏ ਅਤੇ ਇੱਕ ਚੰਡੀ ਦੀ ਵਾਰ ਦੀ ਵਰਨੀ ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ 18 ਜੁਲਾਈ ਨੂੰ ਹੋਈ। ਉਪਰੰਤ ਕੁਝ ਸਿੰਘ ਸਵੇਰੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਦਰਸ਼ਨਾਂ ਨੂੰ ਚਲੇ ਗਏ। ਅਖੰਡ ਵਰਨੀ 21 ਜੁਲਾਈ ਤਕ ਚਲਦੀ ਰਹੀ।

16 ਜੁਲਾਈ ਤੋਂ ਜੱਥੇਦਾਰ ਨਿਸ਼ਾਨ ਸਿੰਘ ਜੀ ਦਿੱਲੀ, ਜੱਥੇਦਾਰ ਬਲਬੀਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਅਤੇ ਸ੍ਰ. ਗੁਰੂਬਚਨ ਸਿੰਘ ਜੀ ਨਾਮਧਾਰੀ ਚੰਡੀਗੜ੍ਹ ਵਾਲਿਆਂ ਨੇ ਮੇਲੇ ਦੀ ਕਮਾਨ ਸੰਭਾਲ ਲਈ। ਰੋਜ਼ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਦਾ ਦੀਵਾਨ ਬਹੁਤ ਵਧੀਆ ਹਿੰਦੀ ਭਾਸ਼ਾ ਵਿੱਚ ਹੁੰਦਾ ਰਿਹਾ ਅਤੇ ਰਾਤ ਦੇ ਦੀਵਾਨ ਤੋਂ ਬਾਅਦ ਸ੍ਰ. ਗੁਰੂਬਚਨ ਸਿੰਘ ਨਾਮਧਾਰੀ ਜੀ ਦੇ ਅਨਮੋਲ ਪ੍ਰਵਚਨ ਹੁੰਦੇ ਰਹੇ।

20 ਜੁਲਾਈ ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਪ੍ਰਕਾਸ਼ ਉਤਸਵ ਮਨਾਇਆ ਗਿਆ। ਸ਼ਾਮ ਨੂੰ 7:30 ਵਜੇ ਪਰਮ ਸਤਿਕਾਰਯੋਗ ਸ੍ਰੀ ਹਰੀ ਭਾਊ ਜੀ ਬਾਗੜੇ (ਨਾਨਾ), ਪ੍ਰਧਾਨ ਮਹਾਰਾਸ਼ਟਰ-ਮੁੰਬਈ ਵਿਧਾਨ ਸਭਾ ਪਧਾਰੇ, ਉਸ ਸਮੇਂ ਸ੍ਰ. ਗੁਰੂਬਚਨ ਸਿੰਘ ਜੀ ਦਾ ਪ੍ਰਵਚਨ ਚਲ ਰਿਹਾ ਸੀ, ਉਨ੍ਹਾਂ ਨੇ ਰਾਤ ਦੇ ਜਹਾਜ ਤੋਂ ਮੁੰਬਈ ਜਾਣਾ ਸੀ। ਬਹੁਤ ਜਰੂਰੀ ਮੀਟਿੰਗ ਸੀ, ਨਹੀਂ ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਰੁਕਦੇ। ਉਨ੍ਹਾਂ ਕਿਹਾ ਕਿ ਸਤਿਗੁਰੂ ਜੀ ਨੂੰ ਉਨ੍ਹਾਂ ਦਾ ਪ੍ਰਣਾਮ ਕਹਿਣਾ ਅਤੇ ਮਹਾਰਾਸ਼ਟਰ ਪ੍ਰਦੇਸ਼ ਦੀ ਪਾਣੀ ਦੀ ਸਮੱਸਿਆ ਲਈ ਬੇਨਤੀ ਕਰਨਾ। ਮੈਂ ਕਿਹਾ ਕਿ ਤੁਸੀਂ ਆਪਣੇ ਸਾਥੀਆਂ ਨੂੰ ਕਹਿ ਕੇ ਜਾਉ ਕਿ ਉਹ ਲੋਕ ਸਵੇਰੇ ਆਉਣ ਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਕਿ ਬਰਸਾਤ ਹੋਵੇ ਤੇ ਪਾਣੀ ਦੀ ਸਮੱਸਿਆ ਖਤਮ ਹੋਵੇ।

21 ਜੁਲਾਈ ਨੂੰ ਸਮਾਪਤੀ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਬੰਗਲੌਰ ਤੋਂ ਸਵੇਰੇ ਚਲ ਕੇ ਇੱਥੇ 8 ਵਜੇ ਦਰਸ਼ਨ ਦਿੱਤੇ।

ਪ੍ਰਸ਼ਾਦਾ ਪਾਣੀ ਛਕਣ ਤੋਂ ਬਾਅਦ 10 ਵਜੇ ਦੀਵਾਨ ਵਿਚ ਦਰਸ਼ਨ ਦਿੱਤੇ। ਪੰਡਤ ਨਾਥਰਾਵ ਜੀ ਨੇਰਲਕਰ ਦਾ ਸ਼ਬਦ ਗਾਇਨ ਹੋ ਚੁਕਿਆ ਸੀ, ਜੱਥੇਦਾਰ ਬਲਬੀਰ ਸਿੰਘ ਜੀ ਦੀਵਾਨ ਲਗਾ ਰਹੇ ਸਨ, ਉਸ ਤੋਂ ਬਾਅਦ ਜੱਥੇਦਾਰ ਨਿਸ਼ਾਨ ਸਿੰਘ ਜੀ ਦਿੱਲੀ ਨੇ ਅੱਧਾ ਘੰਟਾ ਸ਼ੁੱਧ ਹਿੰਦੀ ਵਿੱਚ ਦੀਵਾਨ ਲਗਾਇਆ। ਉਪਰੰਤ ਸ੍ਰੀ ਗੁਰੂਬਚਨ ਸਿੰਘ ਜੀ ਚੰਡੀਗੜ੍ਹ ਨੇ ਅੱਧਾ ਘੰਟਾ ਸਤਿਗੁਰੂ ਮਹਿਮਾ ਤੇ ਪ੍ਰਭਾਵਸ਼ਾਲੀ ਪ੍ਰਵਚਨ ਕੀਤਾ ਅਤੇ ਸਭ ਦਾ ਧੰਨਵਾਦ ਵੀ ਕੀਤਾ। ਉਸ ਤੋਂ ਬਾਅਦ ਔਰੰਗਾਬਾਦ ਨਿਵਾਸੀ 30-40 ਸਰੀਰ ਸਤਿਗੁਰੂ ਜੀ ਦੇ ਸਾਹਮਣੇ ਹੱਥ ਜੋੜ ਕੇ ਖੜ੍ਹੇ ਹੋ ਗਏ। ਇਨ੍ਹਾਂ ਨੂੰ ਸ੍ਰੀ ਹਰੀ ਭਾਊ ਬਾਗੜੇ (ਨਾਨਾ) ਜੀ ਨੇ ਭੇਜਿਆ ਸੀ। ਮੈਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਇਹ ਲੋਕ ਪਾਣੀ ਦੀ ਸਮੱਸਿਆ ਕਰਕੇ ਆਪਜੀ ਨੂੰ ਅਰਜ ਕਰਨ ਆਏ ਹਨ। ਫੇਰ ਸ੍ਰੀ ਕਿਸ਼ਨਰਾਵ ਜੀ ਦਹੀਹੰਡੇ ਤੇ ਸ੍ਰੀ ਬਾਪੂ ਸਾਹੇਬ ਦਹੀਂਹੰਡੇ ਨੇ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਕੁਝ ਸਾਲਾਂ ਤੋਂ ਪਾਣੀ ਦੀ ਗੰਭੀਰ ਸਮੱਸਿਆ ਬਣੀ ਹੋਈ ਹੈ।

3-4 ਸਾਲ ਤੋਂ ਚੰਗੀ ਬਰਸਾਤ ਨਹੀਂ ਹੋ ਰਹੀ ਹੈ, ਆਪ ਜੀ ਕਿਰਪਾ ਕਰੋ, ਕਿ ਬਰਸਾਤ ਚੰਗੀ ਹੋਵੇ ਤੇ ਸਾਡੀ ਪਾਣੀ ਦੀ ਸਮੱਸਿਆ ਹਲ ਹੋਵੇ। ਸਤਿਗੁਰੂ ਜੀ ਨੇ ਅਰਜ ਸੁਣ ਲਈ ਤੇ ਆਪਣੇ ਉਪਦੇਸ਼ ਵਿੱਚ ਕਿਹਾ ਕਿ ਚੰਗੀ ਬਰਸਾਤ ਹੋਵੇ, ਸਾਰੇ ਸੁਖੀ ਹੋਣ, ਸਤਿਗੁਰੂ ਜੀ ਕਿਰਪਾ ਕਰਨਗੇ। ਉਪਰੰਤ 16 ਸਾਧਾਰਨ

ਪਾਠਾਂ ਦੇ ਭੋਗ ਪਾਏ ਗਏ। ਇਕ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, 14 ਪਾਠ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ ਤੇ ਇੱਕ ਪਾਠ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿੱਚ। ਉਪਰੰਤ ਸ੍ਰੀ ਸਤਿਗੁਰੂ ਜੀ ਦਾ ਪਾਵਨ ਉਪਦੇਸ਼ ਹੋਇਆ। ਕਰੀਬ 15 ਮਿਨਟ ਸਤਿਗੁਰੂ ਜੀ ਨੇ ਸਭ ਨੂੰ ਖੁਸ਼ੀਆਂ ਦਿੱਤੀਆਂ। ਉਪਰੰਤ ਅਰਦਾਸ ਹੋਈ ਤੇ ਲੰਗਰ ਵਰਤਾਇਆ ਗਿਆ। ਸਤਿਗੁਰੂ ਜੀ ਕਰੀਬ 12:30 ਵਜੇ ਬੰਗਲੌਰ ਲਈ ਰਵਾਨਾ ਹੋ ਗਏ।

ਸ੍ਰੀ ਸਤਿਗੁਰੂ ਜੀ ਦੇ ਆਉਣ ਦੀ ਖੁਸ਼ੀ ਵਿੱਚ ਸਵੇਰੇ ਇੱਕ ਵਜੇ ਤੋਂ ਹੀ ਸਾਰੇ ਪਿੰਡਾਂ ਦੇ ਲੋਕ ਆ ਗਏ ਸਨ। ਹਾਲ ਵੀ ਭਰ ਗਿਆ ਸੀ ਤੇ ਬਹੁਤ ਸਾਰੇ ਲੋਕ ਥੱਲੇ ਵੀ ਵਿਚਰ ਰਹੇ ਸਨ। ਸਤਿਗੁਰੂ ਜੀ ਦੀ ਕਿਰਪਾ ਨਾਲ ਸਮਾਪਤੀ ਤੋਂ ਬਾਅਦ ਮੌਸਮ ਖੁਲ੍ਹ ਗਿਆ, ਨਹੀਂ ਤੇ ਰੋਜ਼ ਹੀ ਮੀਂਹ ਪੈ ਰਿਹਾ ਸੀ। ਆਪਣੇ ਮਰਾਠਵਾੜੇ ਵਿੱਚ ਠੀਕ ਬਰਸਾਤ ਹੋ ਰਹੀ ਹੈ। ਮਹਾਰਾਸ਼ਟਰ ਦੇ ਮੁੰਬਈ, ਪੂਨਾ, ਕੋਲਹਾਪੁਰ, ਸਤਾਰਾ, ਸਾਂਗਲੀ, ਪੰਡਰਪੁਰ ਆਦਿ ਥਾਵਾਂ ਤੇ ਖੂਬ ਬਰਸਾਤ ਹੋਈ ਹੈ। ਇੱਕ ਲਾਈਨ ਕਵਿਤਾ ਮੈਂ ਲਿਖੀ ਸੀ, ਜਿਸ ਵਿੱਚ ਕਵੀ ਗੁਰੂ ਸੇਵਕ ਸਿੰਘ ਜੀ ਨੇ ਸੁਧਾਰ ਕੀਤਾ ਸੀ,

"ਹਾਥ ਜੋੜਕਰ ਭਗਤ ਹੈਂ ਅਰਜ ਕਰਤੇ,
ਕਰੋ ਮਿਹਰ ਅਬ ਦੀਨ ਦਿਆਲ ਸਤਿਗੁਰੂ,
ਤੀਨੋਂ ਲੋਕ ਹੈਂ ਆਪਕੇ ਹੁਕਮ ਅੰਦਰ,
ਜਲ ਥਲ ਕਰ ਦਿਉ ਪੁਰਖ ਅਕਾਲ ਸਤਿਗੁਰੂ।"

ਮਹਾਰਾਸ਼ਟਰ ਤੇ ਕੀ ਇਸ ਸਮੇਂ ਪੂਰਾ ਦੇਸ਼ ਹੀ ਸਤਿਗੁਰੂ ਜੀ ਦੀ ਕਿਰਪਾ ਨਾਲ ਜਲ ਥਲ ਹੋ ਗਿਆ ਹੈ।

ਸ੍ਰੀ ਸਤਿਗੁਰੂ ਜੀ ਦਾ ਕੋਟਾਨ ਕੋਟਾਨ ਧੰਨਵਾਦ ਹੈ ਕਿ ਉਨ੍ਹਾਂ ਨੇ ਬੇਨਤੀ ਪ੍ਰਵਾਨ ਕਰ ਲਈ ਅਤੇ ਦਰਸ਼ਨ ਦਿੱਤੇ। ਸਾਰੇ ਸੰਤ ਜਨਾਂ, ਸੇਵਾ ਕਰਨ ਵਾਲੇ, ਜੱਥੇਦਾਰ ਸਾਹਿਬਾਨ ਦਾ ਧੰਨਵਾਦ। ਸ੍ਰੀ ਸੁਖਵਿੰਦਰ ਸਿੰਘ ਛਿੰਦਾ ਸੰਤਨਗਰ ਜੀ ਦਾ ਧੰਨਵਾਦ, ਜਿਨ੍ਹਾਂ ਨੇ ਸੰਤ ਮੰਡਲੀ ਨੂੰ ਲਿਆ ਕੇ ਮੇਲਾ ਸੰਪੂਰਨ ਕੀਤਾ। ਸ੍ਰੀ ਗੁਰਬਚਨ ਸਿੰਘ ਨਾਮਧਾਰੀ ਜੀ ਦਾ ਬਹੁਤ ਧੰਨਵਾਦ ਜਿੰਨ੍ਹਾਂ ਨੇ ਕੀਮਤੀ ਸਮਾਂ ਦੇ ਕੇ ਮੇਲੇ ਦੀ ਸ਼ੋਭਾ ਵਧਾਈ। ਭਾਈ ਖੜਕ ਸਿੰਘ ਜੀ ਗ੍ਰੰਥੀ ਇਤਿਹਾਸਿਕ ਗੁਰਦੁਆਰਾ ਭਾਈ ਦਇਆ ਸਿੰਘ ਜੀ ਤੇ ਸਿੱਖ ਸੰਗਤ ਦਾ ਵੀ ਬਹੁਤ ਬਹੁਤ ਧੰਨਵਾਦ।

**ਸੁਭਾਸ਼ ਰਾਵ ਜਵਕਰ,**
ਸੰਪਰਕ: 9370355577

## ਬੀਬੀ ਸੁਖਦਰਸ਼ਨ ਕੌਰ ਜੀ ਦਾ ਸਦੀਵੀ ਵਿਛੋੜਾ

ਉੱਘੇ ਇਤਿਹਾਸਕਾਰ ਸ. ਜਸਵਿੰਦਰ ਸਿੰਘ ਜੀ ਦੀ ਧਰਮ ਪਤਨੀ ਬੀਬੀ ਸੁਖਦਰਸ਼ਨ ਕੌਰ ਜੀ 18 ਅਗਸਤ 2019 ਨੂੰ ਸਤਿਗੁਰੂ ਜੀ ਦੁਆਰਾ ਬਖਸ਼ੀ ਆਯੂ ਭੋਗ ਕੇ ਇਸ ਸੰਸਾਰ ਤੋਂ ਅਲਵਿਦਾ ਹੋ ਗਏ। ਉਹ 70 ਸਾਲ ਦੇ ਸਨ। ਸ. ਜਸਵਿੰਦਰ ਸਿੰਘ ਜੀ ਹਮੇਸ਼ਾ ਹੀ ਖੋਜ ਕਾਰਜਾਂ ਵਿਚ ਰੁੱਝੇ ਰਹਿੰਦੇ ਸਨ। ਘਰ ਪਰਵਾਰ ਦੀ ਜ਼ਿੰਮੇਵਾਰੀ ਬੀਬੀ ਜੀ ਭਲੀ-ਭਾਂਤੀ ਨਿਭਾਉਂਦੇ ਸਨ। ਇਨ੍ਹਾਂ ਦੀਆਂ ਤਿੰਨ ਸਪੁੱਤਰੀਆਂ ਹਨ। ਵੱਡੀ ਬੇਟੀ ਮਨਜੀਤ ਕੌਰ ਇੰਗਲੈਂਡ ਵਿਖੇ ਵਿਆਹੀ ਹੋਈ ਹੈ, ਦੂਸਰੇ ਨੰਬਰ ਵਾਲੀ ਬੇਟੀ ਹਰਜੀਤ ਕੌਰ ਦਿੱਲੀ ਵਿਖੇ ਹੀ ਨਿਵਾਸ ਕਰ ਰਹੀ ਹੈ ਅਤੇ ਤੀਸਰੇ ਨੰਬਰ ਵਾਲੀ ਬੇਟੀ ਬਲਬੀਰ ਕੌਰ ਅੰਮ੍ਰਿਤਸਰ ਵਿਆਹੀ ਹੋਈ ਹੈ। ਬੀਬੀ ਜੀ ਨੇ ਆਪਣੇ ਪਰਵਾਰ ਦੀ ਅਣਥੱਕ ਸੇਵਾ ਸੰਭਾਲ ਕੀਤੀ। ਸ. ਜਸਵਿੰਦਰ ਸਿੰਘ ਜੀ ਜਦੋਂ ਕਈ-ਕਈ ਦਿਨ ਆਪਣੇ ਕੰਮਕਾਰ ਦੇ ਸਿਲਸਿਲੇ ਵਿਚ ਘਰੋਂ ਬਾਹਰ ਰਹਿੰਦੇ ਤਾਂ ਬੀਬੀ ਜੀ ਹੀ ਆਪਣੇ ਪਰਵਾਰ ਦਾ ਖਿਆਲ ਰੱਖਦੇ। ਬੇਟੀਆਂ ਦੀ ਪੜ੍ਹਾਈ, ਆਏ ਗਏ ਦੀ ਸੇਵਾ, ਸੰਤਾਂ ਦੀ ਸਿਹਤ ਦਾ ਖਿਆਲ ਰੱਖਣਾ ਉਹ ਆਪਣਾ ਫਰਜ਼ ਸਮਝਦੇ ਸਨ। ਸ. ਜਸਵਿੰਦਰ ਸਿੰਘ ਜੀ ਦੀ ਸਿਹਤ ਕੁਝ ਸਾਲਾਂ ਤੋਂ ਢਿੱਲੀ ਹੋਣ ਕਰਕੇ ਬੀਬੀ ਜੀ ਉਨ੍ਹਾਂ ਦੀ ਸਿਹਤ, ਦਵਾਈ ਅਤੇ ਖਾਣ-ਪੀਣ ਦਾ ਪੂਰਾ ਧਿਆਨ ਰੱਖਦੇ ਸਨ। ਆਪ ਉਹ ਤੰਦਰੁਸਤ ਸਨ ਪਰ ਪਿਛਲੇ ਚਾਰ-ਪੰਜ ਮਹੀਨਿਆਂ ਤੋਂ ਇਕ ਨਾਮੁਰਾਦ ਬੀਮਾਰੀ ਨੇ ਉਨ੍ਹਾਂ ਨੂੰ ਜਕੜ ਲਿਆ। ਦਿਮਾਗ ਦਾ ਅਪਰੇਸ਼ਨ ਕਰਵਾਉਣ ਤੋਂ ਬਾਅਦ ਉਨ੍ਹਾਂ ਦੀ ਸਿਹਤ ਸੰਭਲ ਨਾ ਸਕੀ ਅਤੇ ਉਹ ਬਿਸਤਰੇ 'ਤੇ ਪੈ ਗਏ। ਘਰਦਿਆਂ ਨੇ ਬਹੁਤ ਸੇਵਾ ਕੀਤੀ। ਹਸਪਤਾਲ ਤੋਂ ਛੁੱਟੀ ਕਰਵਾ ਕੇ ਘਰ ਲਿਆ ਕੇ ਉਨ੍ਹਾਂ ਦੀ ਖੂਬ ਸੇਵਾ ਕੀਤੀ, ਪਰ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਉਹ ਆਪਣੇ ਸਵਾਸਾਂ ਦੀ ਪੂੰਜੀ ਪੂਰੀ ਕਰਕੇ 18 ਅਗਸਤ ਨੂੰ ਸਾਡੇ ਤੋਂ ਸਦਾ ਲਈ ਵਿਦਾ ਹੋ ਗਏ। ਉਸੇ ਦਿਨ ਐਤਵਾਰ ਵਾਲੇ ਦਿਨ ਉਨ੍ਹਾਂ ਦੀ ਮ੍ਰਿਤਕ ਦੇਹ ਦਾ ਸਸਕਾਰ ਕਰ ਦਿੱਤਾ ਗਿਆ। 24 ਅਗਸਤ 2019 ਦਿਨ ਸ਼ਨੀਵਾਰ ਨੂੰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ, ਦਿੱਲੀ ਵਿਖੇ ਉਨ੍ਹਾਂ ਦੇ ਨਮਿਤ ਰੱਖੇ ਪਾਠ ਦੇ ਭੋਗ ਅਤੇ ਅੰਤਿਮ ਅਰਦਾਸ ਹੋਈ। ਜਥੇਦਾਰ ਨਿਸ਼ਾਨ ਸਿੰਘ ਜੀ ਨੇ ਦੀਵਾਨ ਲਗਾਇਆ। ਸ. ਸਵਰਨ ਸਿੰਘ ਵਿਰਕ, ਡਾ. ਕੁਲਦੀਪ ਸਿੰਘ ਚੇਅਰਪਰਸਨ, ਸਤਿਗੁਰੂ ਰਾਮ ਸਿੰਘ ਚੇਅਰ, ਪੰਜਾਬ ਕੇਂਦਰੀ ਯੂਨੀਵਰਸਿਟੀ ਬਠਿੰਡਾ, ਜਥੇਦਾਰ ਬਲਦੇਵ ਸਿੰਘ ਸਾਬਕਾ ਮੀਤ ਪ੍ਰਧਾਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੀਬੀ ਜੀ ਨੂੰ ਯਾਦ ਕਰਦਿਆਂ ਭਾਵਭਿੰਨੀ ਸ਼ਰਧਾਂਜਲੀ ਦਿੱਤੀ। ਕਵੀ ਗੁਰਮੁਖ ਸਿੰਘ ਜੀ ਨੇ ਆਪਣੀ ਕਵਿਤਾ ਰਾਹੀਂ ਬੀਬੀ ਜੀ ਨੂੰ ਯਾਦ ਕੀਤਾ। ਅੰਤ ਵਿਚ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਬੀਬੀ ਜੀ ਨੂੰ ਸ਼ਰਧਾਂਜਲੀ ਦਿੱਤੀ। ਸ. ਜਸਵਿੰਦਰ ਸਿੰਘ ਜੀ ਨੇ ਆਈਆਂ ਸੰਗਤਾਂ ਅਤੇ ਸੱਜਣਾਂ ਦਾ ਧੰਨਵਾਦ ਕੀਤਾ ਅਤੇ ਭਾਵੁਕ ਹੋ ਕੇ ਆਪਣੀ ਪਤਨੀ ਨੂੰ ਯਾਦ ਵੀ ਕੀਤਾ। ਉਪਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਾਇਆ ਗਿਆ ਅਤੇ ਅੰਤਿਮ ਅਰਦਾਸ ਹੋਈ। ਬੀਬੀ ਜੀ ਦੇ ਅਚਾਨਕ ਅਕਾਲ ਚਲਾਣਾ ਕਰ ਜਾਣ 'ਤੇ ਸਾਰਾ ਪਰਵਾਰ ਸਦਮੇ ਵਿਚ ਹੈ। ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਉਹ ਬੀਬੀ ਸੁਖਦਰਸ਼ਨ ਕੌਰ ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਵਾਰ ਨੂੰ ਤੰਦਰੁਸਤੀ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।



**-ਡਾ. ਰਜਵੰਤ ਕੌਰ**

***



# ਸੇਠ ਅਮਰ ਸਿੰਘ ਜੀ ਨਮਿਤ ਪਾਠ ਦਾ ਭੋਗ

ਮਿਤੀ 04 ਸਤੰਬਰ 2019 ਦਿਨ ਬੁੱਧਵਾਰ ਬਾਦ ਦੁਪਹਿਰ ਇੱਕ ਵਜੇ ਤੋਂ ਤਿੰਨ ਵਜੇ ਤੱਕ ਸੇਠ ਅਮਰ ਸਿੰਘ ਜੀ ਨਮਿਤ ਰਖੇ ਗਏ ਪਾਠ ਦਾ ਭੋਗ, ਨਾਮਧਾਰੀ ਧਰਮਸ਼ਾਲਾ ਚੰਡੀਗੜ੍ਹ ਵਿਖੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ।

ਦੁਪਹਿਰ ਇੱਕ ਵਜੇ ਜਥੇਦਾਰ ਬਲਵਿੰਦਰ ਸਿੰਘ ਜੀ ਅਤੇ ਫੇਰ ਹਜ਼ੂਰੀ ਰਾਗੀ ਠਾਕਰ ਸਿੰਘ ਹੁਰਾਂ ਨੇ ਵਿਰਾਗ ਮਈ ਕੀਰਤਨ ਕੀਤਾ। ਸੰਤੋਖ ਸਿੰਘ ਡਾਲਟਨਗੰਜ ਵਾਲਿਆਂ, ਇਕ ਕਵਿਤਾ:- ਆਪਣੇ ਚਾਚਾ ਜੀ ਦੀ ਯਾਦ ਵਿਚ ਪੜ੍ਹੀ। ਬੱਚੀ ਹਰਜਸ਼ ਕੌਰ ਨੇ ਆਪਣੇ ਦਾਦਾ ਜੀ ਦੀ ਯਾਦ ਵਿਚ ਬਹੁਤ ਭਾਵਪੂਰਨ ਸਵੈਰਚਿਤ ਕਵਿਤਾ ਪੜ੍ਹੀ। ਉਪਰੰਤ ਸੰਤ ਇੰਦਰ ਸਿੰਘ ਨਾਮਧਾਰੀ ਨੇ "ਵੱਡੇ ਭਰਾਤਾ" ਦੇ ਕੁਝ ਪ੍ਰਸੰਗ ਸੁਣਾ ਕੇ ਸ਼ਰਧਾਂਜਲੀ ਦਿੱਤੀ। ਸੰਤ ਗੁਰੂਬਚਨ ਸਿੰਘ ਨਾਮਧਾਰੀ ਜੀ ਨੇ ਸੇਠ ਅਮਰ ਸਿੰਘ ਜੀ ਦਾ ਜੀਵਨ, ਸਤਿਗੁਰੂ ਵਲੋਂ ਸਿਰਜਿਆ ਇਕ ਇਲਾਹੀ ਮਹਿਲ ਦੱਸਿਆ, ਜਿਸ ਵਿਚ ਕਲਿਯੁਗੀ ਵਿਕਾਰਾਂ ਨੂੰ ਪ੍ਰਵੇਸ਼ ਦੀ ਆਗਿਆ ਨਹੀਂ ਹੁੰਦੀ।

ਸ੍ਰੀ ਸਤਿਗੁਰੂ ਜੀ ਸੱਚੇ ਪਾਤਸ਼ਾਹ ਨੇ ਆਪਣੇ ਆਸੀਸ ਵਚਨਾਂ ਰਾਹੀਂ, ਸੇਠ ਅਮਰ ਸਿੰਘ ਜੀ ਦੀ ਗੁਰਸਿੱਖੀ, ਤੜਕੇ ਦਾ ਇਸ਼ਨਾਨ, ਗੁਰਬਾਣੀ ਪਾਠ ਅਤੇ ਬਿਨਾਂ ਨਾਗਾ ਨਾਮ ਸਿਮਰਨ ਦੀ ਸ਼ਲਾਘਾ ਕੀਤੀ ਅਤੇ ਫੁਰਮਾਇਆ-ਇੰਜ ਦੇ ਗੁਰਸਿੱਖ ਸਤਿਗੁਰਾਂ ਦੇ ਚਰਣਾਂ ਵਿਚ ਹੀ ਪਹੁੰਚਦੇ ਨੇ। ਅੰਤ ਦੋ ਪਾਠਾਂ ਦੇ ਭੋਗ ਪਾਏ ਗਏ।

ਪੱਤਰ ਪ੍ਰੇਰਕ
ਚੰਡੀਗੜ੍ਹ

# ਆਪਣੇ ਦਾਦਾ ਜੀ ਸੇਠ ਅਮਰ ਸਿੰਘ ਜੀ ਦੀ ਯਾਦ ਵਿਚ
# ਬੱਚੀ ਹਰਜਸ ਕੌਰ ਵਲੋਂ ਸਵੈਰਚਿਤ ਪਹਿਲੀ ਕਵਿਤਾ

"ਮੀਂਹ ਦੀਆਂ ਬੂੰਦਾਂ, ਹਵਾਵਾਂ ਦੀ ਸੇਜ,
ਉਸ ਰੂਹ ਲਈ ਸਜਾ ਰਹੀਆਂ ਸੀ।
ਬਿਜਲੀਆਂ ਦੀ ਚਮਕ, ਅਸਮਾਨ ਦੀ ਸੱਜਾ ਕਰ ਰਹੀਆਂ ਸੀ।
ਅਖੀਰ, ਰੂਹਾਨੀ ਰੂਹ ਦਾ ਉਹਨਾਂ ਸੁਆਗਤ ਕਰਨਾ ਸੀ।
ਵਿਯੋਗ ਖ਼ਤਮ ਹੋਇਆ...ਮਿਲਾਪ ਦਾ ਸਮਾਂ ਆ ਗਿਆ।
ਸਵੇਰੇ ਤਾਂ ਘਰ 'ਚ ਹਾਸੇ ਤੇ ਠਿਠੋਲੀ ਸੀ;
ਅੱਜ ਬਖਸ਼ੀ ਹੋਈ ਦੇਹ, ਕੱਲ ਨਾਲੋਂ ਠੀਕ ਸੀ।
ਉਸ ਦੀਆਂ ਅੱਖਾਂ ਵਿਚ ਵਖਰਾ ਜਿਹਾ ਨੂਰ ਸੀ।
ਸਭ ਦੇਖ ਲਿਆ ਫੁੱਲ...ਪੇੜ ਤੇ ਰਸਤਾ,
ਜਿਹਦੇ 'ਚੋਂ, ਉਹ ਕਦੀ ਗੁਜਰਿਆ ਸੀ।
ਮਿਲਦੀਆਂ ਰਹਿਣਗੀਆਂ ਅਸੀਸਾਂ, ਸੋਚਿਆ ਸਾਰਿਆਂ ਨੇ,
ਪਰ ਕਿਸ ਨੂੰ ਪਤਾ ਸੀ, ਕਿ ਇਹ ਤਾਂ ਉਹ ਦੀਵਾ ਸੀ-
ਜੋ ਬੁੱਝਣ ਤੋਂ ਪਹਿਲਾਂ ਥੋੜਾ ਜ਼ਿਆਦਾ ਜਲ ਰਿਹਾ ਸੀ।
ਸ਼ਾਮ ਹੋ ਗਈ ਸੀ ...ਤੇ ਉਸ ਸੁਨਹਿਰੀ ਰੂਹ ਦਾ,
ਮਿਲਣ ਦਾ ਸਮਾਂ ਵੀ ਹੋ ਗਿਆ ਸੀ।
ਸਾਡੇ ਸਾਰਿਆਂ ਤੋਂ ਅੰਤਮ ਵਿਦਾਈ ਲੈਣ ਦਾ ਸਮਾਂ ਆ ਗਿਆ ਸੀ।
ਰੁਕੇ ਉਹਦੇ ਸਾਹ, ਠਹਿਰੇ ਉਸ ਦੇ ਪਿਆਰੇ ਸੀ...
ਨਹੀਂ ਜੁੜ ਸਕਦੇ ਸੀ, ਉਹ ਹੱਥ, ਜੋ ਕਰਦੇ ਸਾਡੇ ਲਈ ਅਰਦਾਸਾਂ ਸੀ...
ਸਦਾ ਨਾਮ ਜਪਦੀ ਰਸਨਾ, ਹੁਣ ਸ਼ਾਂਤ ਸੀ...
ਪਰ ਉਪਕਾਰ ਕਰਨ ਵਾਲਾ ਦਿਲ ਥਮ ਗਿਆ ਸੀ।
ਕੰਪਿਊਟਰ ਦੇ ਦਿਮਾਗ 'ਚੋਂ ਸਾਰੀਆਂ ਫਾਈਲਾਂ ਡਿਲੀਟ ਹੋ ਗਈਆਂ ਸਨ...
ਦੇਹ ਤਾਂ ਓਥੇ ਹੀ ਸੀ, ਪਰ ਰੂਹ ਕਿਤੇ ਗਵਾਚ ਗਈ ਸੀ।
ਫਿਰ ਆਈਆਂ, ਰੂਹ ਨੂੰ ਲੈ ਜਾਣ ਵਾਲੀਆਂ ਹਵਾਵਾਂ...
ਮਹਿਕ ਰਹੀਆਂ ਸੀ...ਉਸ ਦੀ ਖੁਸ਼ਬੋ ਨੂੰ ਯਾਦ ਦਿਲਾ ਰਹੀਆਂ ਸਨ...
ਇਕ ਝੂਠੇ ਸੰਸਾਰ ਵਿਚ...ਸਤਿ ਦੀ ਪਰਾਕਾਸਠਾ ਨੂੰ,
ਮੋਹ ਤੋਂ ਰਹਿਤ ਉਸ ਦੇ ਪਿਆਰ ਨੂੰ...
ਸਿੱਖੀ ਤੇ ਸਿਦਕ ਦੀ ਮੂਰਤ ਨੂੰ...
ਸਦਾ "ਹਰਜਸ" ਕਰਨ ਵਾਲੇ ਦਿਲ ਨੂੰ....
ਅਟਲ ਵਿਸ਼ਵਾਸ ਦੇ ਸਿਖ਼ਰ ਨੂੰ...।
ਹਵਾਵਾਂ ਤਾਂ ਗੁਜਰ ਗਈਆਂ,
ਰੂਹ ਨੂੰ ਲੈ ਗਈਆਂ...
ਪਰ, ਛੱਡ ਗਈਆਂ, ਉਸ ਅਡੋਲ ਪੁਰਖ ਦੇ ਅਹਿਸਾਸ ਨੂੰ,
ਜੋ, ਅੱਜ ਨਹੀਂ...ਕੱਲ ਨਹੀਂ...
ਸਦਾ ਹੀ, ਆਪਣੇ ਪਿਆਰਿਆਂ ਨੂੰ ਜੀਵਨ ਜਾਚ ਸਿਖਾਉਂਦਾ ਰਹੇਗਾ...।

ਹਰਜਸ ਕੌਰ
35A, ਚੰਡੀਗੜ੍ਹ





ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਹੋਏ ਸ਼ਹੀਦੀ ਸਮਾਗਮ ਦੀਆਂ ਤਸਵੀਰਾਂ।



ਔਰੰਗਾਬਾਦ ਵਿਖੇ ਹੋਏ ਮੇਲੇ ਦੌਰਾਨ ਰਾਸ਼ਟਰਵਾਦੀ ਕਾਂਗਰਸ ਦੇ ਲੀਡਰ ਸ੍ਰੀ ਬਾਪੂ ਸਾਹਿਬ ਦਹੀਹਾਂਡੇ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਦੇ ਹੋਏ।



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਤ ਗੁਰਬਚਨ ਸਿੰਘ ਜੀ ਪ੍ਰਵਚਨ ਕਰਦੇ ਹੋਏ। ਨਾਲ ਹਨ ਜੱਥੇਦਾਰ ਨਿਸ਼ਾਨ ਸਿੰਘ ਜੱਥੇਦਾਰ ਬਲਬੀਰ ਸਿੰਘ ਅਤੇ ਸੰਤ ਹਰਭਜਨ ਸਿੰਘ ਜੀ।



ਪੰਜਾਬੀ ਅਕਾਦਮੀ ਦਿੱਲੀ ਵੱਲੋਂ ਤਾਲਕਟੋਰਾ ਗਾਰਡਨ ਨਵੀਂ ਦਿੱਲੀ ਵਿਖੇ (6 ਤੋਂ 8 ਸਤੰਬਰ 2019) ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਬਾਣੀ ਸੰਗੀਤ ਸਮਾਗਮ ਦੀ ਤਸਵੀਰ।

P.O. Regd. No. PB/JL-016/2018-2020 **WARYAM** Ladowali Road, Jalandhar -144001
Regd. RNI No. 26453/75 Revised Date of Publication - 26-9-2019 Total Pages - 52 October 2019
Date of Posting : 28-9-2019



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720